 ੴ ਸਤਿਗੁਰ ਪ੍ਰਸਾਦਿ 

# ਖਾਲਸਾ ਅਕਾਲ ਪੁਰਖ ਕੀ ਫਉਜ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵਲੋਂ ਕਰਵਾਈ ਗਈ
ਲੇਖ ਪ੍ਰਤਿਯੋਗਤਾ (1998-99) ਵਿਚ
ਤੀਜਾ ਸਥਾਨ ਪ੍ਰਾਪਤ ਲੇਖ।

ਲੇਖਕ
ਡਾ. ਇੰਦਰਜੀਤ ਸਿੰਘ ਵਾਸੂ
203, ਅਰਬਨ ਐਸਟੇਟ,
ਫਗਵਾੜਾ

2000
ਗੁਰੂ ਨਾਨਕ ਦੇਵ ਮਿਸ਼ਨ ਲੜੀ 496

ਗੁਰੂ ਨਾਨਕ ਦੇਵ ਮਿਸ਼ਨ
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1-ਢਿੱਲੋਂ ਮਾਰਗ, ਪਟਿਆਲਾ।

ਭੇਟਾ 10/-

ਟ੍ਰੈਕਟ ਨੰ: 496 ਹੇਠ ਲਿਖਿਆਂ ਦੀ ਸਹਾਇਤਾ ਤੇ
ਸਹਿਯੋਗ ਨਾਲ ਛਾਪਿਆ ਗਿਆ ਹੈ

1. ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ
2. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।
3. ਸ. ਨਰਿੰਦਰਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।
4. ਸ. ਗੁਰਚਰਨ ਸਿੰਘ ਜੌਲੀ, ਮਹੀਮ, ਮੁੰਬਈ।
5. ਸ. ਜੁਗਿੰਦਰ ਸਿੰਘ ਤੇ ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।
6. ਸ. ਸੁਰਿੰਦਰਪਾਲ ਸਿੰਘ ਸੇਠੀ ਤੇ ਸਰਦਾਰਨੀ ਕਿਰਨ ਕੌਰ, ਸੁਨਹਿਰੀ ਬਾਗ, ਰੋਹਨੀ, ਨਵੀਂ ਦਿੱਲੀ।

## ਵਿਸ਼ੇਸ਼ ਬੇਨਤੀਆਂ

1. ਜੀਵਨ-ਪ੍ਰਯੰਤ ਮੈਂਬਰ ਬਣਕੇ ਇਹੋ ਜਹੇ ਟ੍ਰੈਕਟ ਸਦਾ ਪ੍ਰਾਪਤ ਕਰਨਾ ਨਿਸਚਿਤ ਕਰੋ।
2. ਇਹ ਜਾਂ ਹੋਰ ਅਜੇਹੇ ਟ੍ਰੈਕਟ ਗੁਰਪੁਰਬਾਂ ਸਮੇਂ ਗੁਰਮਤਿ ਪ੍ਰਚਾਰ ਲਈ ਅਤੇ ਸਕੂਲ-ਕਾਲਜਾਂ ਦੇ ਵਿਦਿਆਰਥੀਆਂ ਨੂੰ ਇਨਾਮ ਦੇ ਤੌਰ ਤੇ ਵੰਡੋ।।

ਅਜੇਹੇ ਕਾਰਜਾਂ ਲਈ ਵਿਸ਼ੇਸ਼ ਛੂਟ 33% ਤੱਕ ਦਿੱਤੀ ਜਾ ਸਕਦੀ ਹੈ।

### ਚੰਦਿਆਂ ਦੀ ਦਰ

ਭਾਰਤ

| | |
|---|---|
| ਵਾਰਸ਼ਿਕ | 35-00 |
| ਜੀਵਨ-ਪ੍ਰਯੰਤ | 350-00 |

ਵਿਦੇਸ਼

| | |
|---|---|
| ਜੀਵਨ ਪ੍ਰਯੰਤ | 1000-00 |

# ਖਾਲਸਾ ਅਕਾਲ ਪੁਰਖ ਕੀ ਫਉਜ

ਮਨੁੱਖੀ ਸੰਸਾਰ ਇਕ ਵਿਚਿੱਤਰ ਰੰਗ ਭੂਮੀ ਹੈ। ਸਮੇਂ ਦਾ ਅਨੰਤ ਪ੍ਰਵਾਹ ਚਲ ਰਿਹਾ ਹੈ ਜਿਸ ਵਿਚ ਮਨੁੱਖੀ ਕਾਫਲੇ ਦੀ ਤੋਰ ਨਿਰੰਤਰ ਗਤੀਸ਼ੀਲ ਰਹਿੰਦੀ ਹੈ। ਇਸ ਗਤੀਸ਼ੀਲਤਾ ਦਾ ਕਾਰਨ ਪਰਿਵਰਤਨ ਹੈ ਜਿਸ ਦੀ ਸੇਧ ਮਨੁੱਖੀ ਸੰਪੂਰਨਤਾ ਪ੍ਰਤੀ ਨਿਰਧਾਰਿਤ ਹੈ। ਵੱਖ ਵੱਖ ਧਰਮਾਂ ਦਾ ਜਨਮ ਵੀ ਮਨੁੱਖੀ ਸੰਪੂਰਨਤਾ ਦੀ ਪ੍ਰਾਪਤੀ ਦੇ ਆਦਰਸ਼ ਵਿਚੋਂ ਹੀ ਹੁੰਦਾ ਹੈ। ਧਰਮ ਦੁਆਰਾ ਮਨੁੱਖ ਆਪਣੇ ਅੰਦਰਲੀ ਦਿੱਵਤਾ ਦੀ ਪਛਾਣ ਕਰਕੇ ਦੈਵੀ ਸਭਿਆਚਾਰ ਦੀ ਉਸਾਰੀ ਵਲ ਵਧਦਾ ਹੈ। ਪ੍ਰਕਿਰਤੀ ਸੰਗ ਸਫਰ ਕਰਦਿਆਂ ਕਾਢ, ਖੋਜ ਤੇ ਗਿਆਨ ਦੀਆਂ ਮੁਢਲੀਆਂ ਰੁਚੀਆਂ ਕਾਰਨ, ਮਨੁੱਖ ਸਭਿਅਤਾ ਦਾ ਵਿਕਾਸ ਕਰਦਾ ਹੈ ਤੇ ਪਦਾਰਥਕ ਵਿਕਾਸ ਦੀ ਪ੍ਰਵਿਰਤੀ ਅਧੀਨ ਅਨੰਤ ਸੁੱਖ ਸੁਵਿਧਾਵਾਂ ਤੇ ਬੇਸ਼ੁਮਾਰ ਵਸਤਾਂ ਦੇ ਭੰਡਾਰ ਜਮ੍ਹਾਂ ਕਰਨ ਵਲ ਰੁਚਿਤ ਹੁੰਦਾ ਹੈ। ਕਈ ਵਾਰ ਮਨੁੱਖ ਆਪਣੇ ਜਨਮ-ਜਨਮਾਤਰਾਂ ਦੇ ਪਾਸ਼ਵਿਕ ਵਿਰਸੇ ਕਾਰਨ ਸ਼ੈਤਾਨਾਂ ਤੇ ਲੁਟੇਰਿਆਂ ਦਾ ਰੂਪ ਧਾਰਕੇ ਧਾੜਵੀ ਬਣਦਾ ਹੈ ਤੇ ਮਨੁੱਖਤਾਂ ਦੀ ਥੋਕ ਤਬਾਹੀ ਵਲ ਵਧਦਾ ਹੈ। ਲੋਕਾਂ ਨੂੰ ਆਤਮਿਕ ਤੌਰ ਤੇ ਦਥੇਲ ਬਣਾਕੇ ਉਨ੍ਹਾਂ ਵਿਚ ਹੀਣ-ਭਾਵਨਾ ਪੈਦਾ ਕਰਦਾ ਹੈ। ਇਸ ਦੁਖਾਂਤਿਕ ਸਥਿਤੀ ਵਿਚ ਵੱਖ ਵੱਖ ਧਰਮਾਂ ਤੇ ਕੌਮਾਂ ਅੰਦਰ ਪੀਰ ਪੈਗੰਬਰ, ਅਵਤਾਰ, ਔਲੀਏ ਆਦਿ ਪੈਦਾ ਹੁੰਦੇ ਹਨ ਜੋ ਮਨੁੱਖਾਂ ਵਿਚ ਨਵੀਂ ਚੇਤਨਾ ਦਾ ਪਸਾਰ ਕਰਦੇ ਹਨ। ਮਨੁੱਖੀ ਸੰਪੂਰਨਤਾ ਦੀ ਪ੍ਰਾਪਤੀ ਲਈ ਮਨੁੱਖੀ ਸੁਤੰਤਰਤਾ ਦੀ ਸ਼ਮਾ ਜਗਾਉਂਦੇ ਹਨ ਤੇ ਮਨੁੱਖੀ ਹੱਕਾਂ ਪ੍ਰਤੀ ਚੇਤਨਾ ਪੈਦਾ ਕਰਦੇ ਹਨ। ਸਰਬ ਸਾਂਝੀ ਖੁਸ਼ਹਾਲੀ ਤੇ ਕੁੱਲ ਮਨੁੱਖਤਾ ਦੀ ਸੰਪੂਰਨਤਾ ਦੇ ਆਦਰਸ਼ ਨੂੰ ਸਾਕਾਰ ਕਰਨ ਲਈ ਹਮਲਾਵਰ ਜਬਰਾਂ ਨੂੰ ਉਨ੍ਹਾਂ ਦੀ ਬੋਲੀ ਵਿਚ ਸਮਝਾਇਆ ਜਾਂਦਾ ਹੈ। ਲੋਹੇ ਨਾਲ ਲੋਹਾ ਖਹਿੰਦਾ ਹੈ ਤੇ ਸ਼ਕਤੀ ਨੂੰ ਸ਼ਕਤੀ ਕੱਟਦੀ ਹੈ। ਇਸ ਤਰ੍ਹਾਂ ਮਨੁੱਖੀ ਸਭਿਆਚਾਰ ਵਿਚ ਗਤੀਸ਼ੀਲ ਸੰਤੁਲਨ ਵਿਦਮਾਨ ਹੁੰਦਾ ਹੈ ਜੋ ਵਿਰੋਧੀ ਸ਼ਕਤੀਆਂ ਦੇ ਆਪਸੀ ਸੰਘਰਸ਼ ਨੂੰ ਰੂਪਮਾਨ ਕਰਦਾ ਹੈ।

ਪੰਜਾਬ ਦੀ ਧਰਤੀ ਤੇ, ਪੂਰਵ ਨਾਨਕ ਕਾਲ ਵਿਚ, ਮਨੁੱਖੀ ਇਤਿਹਾਸ ਦੀ ਉਪਰੋਕਤ ਦੁਖਾਂਤਿਕ ਕਹਾਣੀ ਦੁਹਰਾਈ ਗਈ। ਉਤਰ ਪਛਮੀ ਸਰਹੱਦ ਵਲੋਂ, ਅਠਵੀਂ ਸਦੀ ਤੋਂ ਸੋਲ੍ਹਵੀਂ ਸਦੀ ਤਕ ਬਦੇਸ਼ੀ ਹਮਲਾਵਰਾਂ, ਕਾਸਮ ਖਾਂ, ਮਹਿਮੂਦ ਗਜ਼ਨਵੀ, ਮੁਹੰਮਦ ਗੌਰੀ ਅਤੇ ਖਿਲਜੀ ਤੁਗੱਲਕ ਆਦਿ ਖਾਨਦਾਨ ਨਾਲ ਸੰਬੰਧਤ ਧਾੜਵੀਆਂ ਵਲੋਂ ਲਗਾਤਾਰ ਹਮਲੇ ਹੁੰਦੇ ਰਹੇ ਤੇ ਬੇਦੋਸ਼ੇ ਭਾਰਤੀਆਂ ਦੇ ਖੂਨ ਦੀ ਹੋਲੀ ਖੇਡੀ ਜਾਂਦੀ ਰਹੀ। ਗੁਰੂ ਨਾਨਕ ਦੇਵ ਜੀ ਦੇ ਸਮੇਂ, ਸੋਲ੍ਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਬਾਬਰ ਨੇ ਪੰਜਾਬ ਤੇ ਹਮਲਾ ਕਰਕੇ ਭਾਰੀ ਕਤਲਿਆਮ ਕੀਤੀ। ਉਸ ਦੇ ਅਹਿਦ ਸਮੇਂ ਭਾਰਤੀਆਂ ਦੀ ਜਬਰੀ

ਧਰਮ-ਬਦਲੀ ਕੀਤੀ ਗਈ, ਉਨ੍ਹਾਂ ਤੇ ਬਾਹਰਲੇ ਸਭਿਆਚਾਰਕ ਰੂਪ ਥੋਪੇ ਗਏ ਤੇ ਮਨੁੱਖੀ ਹਕੀਕਤ ਦਾ ਪਤਨ ਕੀਤਾ ਗਿਆ। ਤਤਕਾਲੀਨ ਮਨੁੱਖ ਬੇਗਾਨਗੀ ਦੇ ਅਹਿਸਾਸ ਦਾ ਸ਼ਿਕਾਰ ਹੋ ਗਿਆ ਉਸ ਦਾ ਮਨ ਪਰਦੇਸੀ ਹੋ ਗਿਆ ਤੇ ਉਸ ਦੀ ਹਾਲਤ 'ਨਾਨਕ ਦੁਨੀਆ ਕੈਸੀ ਹੋਈ, ਸਾਲਕ ਮਿਤ੍ਰ ਨ ਰਹਿਓ ਕੋਈ' (ਆਦਿ ਗ੍ਰੰਥ/1410) ਵਾਲੀ ਹੋ ਗਈ।

ਮਨੁੱਖੀ ਸੁਤੰਤਰਤਾ, ਮਨੁੱਖੀ ਸ੍ਵੈਮਾਨ ਤੇ ਗੌਰਵ ਦਾ ਘਾਣ ਕਰਦੀ ਹੋਈ, ਮੁਗਲਈ ਜ਼ੁਲਮ ਦੀ ਹਨੇਰੀ, ਬਾਬਰ ਦੇ ਵਾਰਸਾਂ ਹੁਮਾਯੂੰ, ਜਹਾਂਗੀਰ ਤੇ ਸ਼ਾਹ ਜਹਾਨ ਦੇ ਸਮੇਂ ਵਿਚ ਗਤੀਸ਼ੀਲ ਹੁੰਦੀ ਹੋਈ, ਔਰੰਗਜ਼ੇਬ ਵਰਗੇ ਕੱਟੜ ਜਨੂੰਨੀ ਹਾਕਮ ਦੀ ਅਗਵਾਈ ਵਿਚ ਝੱਖੜ ਦਾ ਰੂਪ ਧਾਰਨ ਕਰ ਗਈ ਜਿਸ ਨੇ ਭਾਰਤੀਆਂ ਦਾ ਜੀਣਾ ਹਰਾਮ ਕਰ ਦਿੱਤਾ। ਔਰੰਗਜ਼ੇਬ ਨੇ ਭਾਰਤੀ ਮਨੁੱਖ ਕੋਲੋਂ ਕਾਰਜ ਤੇ ਇੱਛਾ ਦੀ ਸੁਤੰਤਰਤਾ ਖੋਹ ਕੇ, ਇਸ ਨੂੰ ਅਪਮਾਨਿਕ ਬਣਾ ਦਿੱਤਾ। ਭਾਰਤੀਆਂ ਦੇ ਮੰਦਰ ਢਾਹੇ ਗਏ, ਤਿਲਕ ਜੰਞੂ ਪਾਣ ਦੀ ਮਨਾਹੀ ਕੀਤੀ ਗਈ। ਭਾਰਤੀਆਂ ਲਈ ਘੋੜ ਸਵਾਰੀ ਕਰਨੀ ਤਾਜ ਪਹਿਨਣਾ, ਤਖ਼ਤ ਤੇ ਬਹਿਣਾ ਮਨ੍ਹਾ ਕਰ ਦਿੱਤਾ ਗਿਆ। ਹਿੰਦੂਆਂ ਤੇ ਹਿੰਦੂ ਹੋਣ ਕਰਕੇ ਜਜ਼ੀਆ ਟੈਕਸ ਲਗਾਇਆ ਗਿਆ। ਔਰਗਜ਼ੇਬ ਨੇ ਭਾਰਤੀਆਂ ਸਾਹਮਣੇ ਇਕੋ ਇਕ ਸ਼ਰਤ ਰੱਖੀ, ਦੀਨ ਕਬੂਲ ਕਰੋ ਜਾਂ ਮੌਤ ਲਈ ਤਿਆਰ ਹੋ ਜਾਉ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਰਾਹੀਂ ਉਪਰੋਕਤ ਚੈਲੰਜ ਨੂੰ ਕਬੂਲ ਕੀਤਾ ਤੇ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਮਨੁੱਖੀ ਨਵ-ਨਿਰਮਾਣ ਦੀ ਸਿੱਖ ਲਹਿਰ ਨੂੰ ਸੰਤ ਸਿਪਾਹੀਆਂ ਦੇ ਫੌਜੀ ਸੰਗਠਨ ਦਾ ਸਰੂਪ ਦੇ ਦਿੱਤਾ। ਉਨ੍ਹਾਂ ਨੇ ਖਾਲਸੇ ਨੂੰ 'ਅਕਾਲ ਪੁਰਖ ਦੀ ਫੌਜ' ਦਾ ਰੁਤਬਾ ਪ੍ਰਦਾਨ ਕੀਤਾ ਤਾਂਕਿ ਉਹ ਉਸ ਰੂਹਾਨੀ ਵਿਰਸੇ ਪ੍ਰਤੀ ਜਾਗਰਿਤ ਹੋ ਕੇ, ਗੁਲਾਮੀ ਦੇ ਧੁੰਦ ਗੁਬਾਰ ਵਿਚ ਅਜ਼ਾਦੀ ਦੀ ਸ਼ਮਾਂ ਰੌਸ਼ਨ ਕਰ ਸਕੇ, ਦੁਨੀਆਂ ਦੀ ਕਾਲਖ ਤੇ ਅਗਿਆਨ ਨਾਲ ਜੂਝ ਕੇ, ਆਪ ਨੂੰ ਜਿੱਤ ਸਕੇ, ਮਨੁੱਖਤਾ ਦੇ ਵੈਰੀਆਂ ਵਿਰੁੱਧ ਯੁੱਧ ਲਾਮਬੰਦ ਕਰ ਸਕੇ, ਜਿਹਨੀ ਤੌਰ ਗੁਲਾਮ ਸੁਰਤਾਂ ਵਿਚ ਅਣਖ ਦੀ ਚਿੰਗਾਰੀ ਸੁਲਗਾ ਸਕੇ, 'ਪਾਪ ਦੀਆ ਜੰਞਾਂ' ਨੂੰ ਅਕਾਲ ਦੀ ਸ਼ਕਤੀ, ਨਾਲ ਰੋਕ ਕੇ ਸਮਾਜ ਵਿਚ ਸ਼ਕਤੀ ਦਾ ਸੰਤੁਲਨ ਕਾਇਮ ਕਰ ਸਕੇ ਦੇਸ਼ ਵਾਸੀਆਂ ਦੀਆਂ ਸੁੱਤੀਆਂ ਕਲਾਂ ਜਗਾਉਣ ਲਈ, ਲੋਕਾਂ ਦੀ ਕਾਇਆ ਕਲਪ ਕਰਨ ਲਈ ਆਪਣੇ ਭਵਿੱਖੀ ਪ੍ਰੋਗਰਾਮ ਤੇ ਰਣਨੀਤੀ ਦਾ ਐਲਾਨ ਕਰਦਿਆਂ ਕਿਹਾ:-

ਚਿੜੀਅਨ ਸੇ ਮੈਂ ਬਾਜ ਤੁੜਾਉਂ।<br>
ਗਾਠਨ ਕੇ ਸੰਗ ਰੰਕ ਲੜਾਉਂ।<br>
ਭੂਪ ਗਰੀਬਨ ਕੋ ਕਹਿਲਾਉਂ।<br>
ਗਿਦੜੋਂ ਸੇ ਮੈਂ ਸ਼ੇਰ ਬਨਾਊਂ।<br>
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

'ਖਾਲਸਾ ਅਕਾਲ ਪੁਰਖ ਕੀ ਫਉਜ' ਦਾ ਫੁਰਮਾਨ ਗੁਰੂ ਗੋਬਿੰਦ ਸਿੰਘ ਦਾ ਹੈ ਤੇ ਸਰਬ ਲੋਹ ਗ੍ਰੰਥ ਵਿਚ ਦਰਜ ਹੈ। ਉਨ੍ਹਾਂ ਦੇ ਇਸ ਫੁਰਮਾਨ ਵਿਚੋਂ ਖਾਲਸੇ ਦੀ ਸਮੁੱਚੀ ਪ੍ਰਕਿਰਤੀ ਤੇ ਉਸ ਦੇ ਸਰੂਪ ਦਾ ਪ੍ਰਗਟਾਵਾ ਮਿਲਦਾ ਹੈ। ਖਾਲਸੇ ਦਾ ਅਕਾਲ ਪੁਰਖ ਦੀ ਫੌਜ ਹੋਣਾ ਜਿਥੇ ਉਸ ਦੇ ਸ਼ਕਤੀਸ਼ਾਲੀ ਸੰਗਠਨ ਵਲ ਇਸ਼ਾਰਾ ਕਰਦਾ ਹੈ ਉਥੇ ਨਾਲ ਹੀ ਉਸ ਦੀ ਅਸੀਮ ਸ਼ਕਤੀ ਨੂੰ ਦਰਸਾਉਂਦਾ ਹੈ। ਖਾਲਸਾ ਅਕਾਲ ਪੁਰਖ ਦੀ ਫੌਜ ਕਿਵੇਂ ਹੈ?

ਉਹ ਕਿਹੜੇ ਅਸੂਲਾਂ ਤੇ ਆਦਰਸ਼ਾਂ ਕਾਰਨ ਇਸ ਲਕਬ ਦਾ ਧਾਰਨੀ ਬਣਦਾ ਹੈ। ਇਸ ਦੀ ਇਤਿਹਾਸਕ ਪ੍ਰਾਪਤੀ ਦਾ ਪਿਛੋਕੜ ਕੀ ਹੈ ਤੇ ਆਧੁਨਿਕ ਯੁੱਗ ਵਿਚ ਇਸਦੀ ਕੀ ਸਾਰਥਕਤਾ ਹੈ। ਇਸ ਫੁਰਮਾਨ ਪ੍ਰਤੀ ਗੰਭੀਰ ਚਿੰਤਨ ਕਰਨ ਤੇ, ਖਾਲਸੇ ਸੰਬੰਧੀ ਹੇਠ ਲਿਖੇ ਵਿਚਾਰ-ਗੋਚਰੇ ਪੱਖ ਉਭਰਦੇ ਹਨ ਜਿਨਾਂ ਦੀ ਜਾਣਕਾਰੀ ਨਾਲ ਖਾਲਸੇ ਦੀ ਸਮੁੱਚੀ ਪ੍ਰਕਿਰਤੀ ਤੇ ਉਸਦੀ ਪ੍ਰਾਪਤੀ ਉਜਾਗਰ ਹੁੰਦੀ ਹੈ।

(1) ਖਾਲਸਾ-ਉਤਪਤੀ ਤੇ ਵਿਕਾਸ
(2) ਖਾਲਸੇ ਦਾ ਇਸ਼ਟ-ਅਕਾਲ ਪੁਰਖ
(3) ਖਾਲਸਾ-ਸੰਗਠਨਾਤਮਿਕ ਪੱਖ
(4) ਖਾਲਸਾ-ਇਕ ਅਸੀਮ ਸ਼ਕਤੀ ਸੰਗਠਨ
(5) ਖਾਲਸਾ-ਸੰਗਠਨ ਦੇ ਮੁਢਲੇ ਸਿਧਾਂਤ
(6) ਜੰਗ ਸੰਬੰਧੀ 'ਖਾਲਸਾ ਫੌਜ' ਦਾ ਵਿਸ਼ੇਸ਼ ਦ੍ਰਿਸ਼ਟੀਕੋਣ
(7) 'ਖਾਲਸਾ-ਫੌਜ' ਦੀ ਸਦੀਵੀ ਲੋੜ
(8) ਗੌਰਵਸ਼ੀਲ ਇਤਿਹਾਸ ਦੀ ਸਿਰਜਨਾ
(9) ਖਾਲਸੇ ਦੀ ਇਤਿਹਾਸਕ ਪ੍ਰਾਪਤੀ
(10) ਖਾਲਸੇ ਦੀ ਅਸੀਮ ਸ਼ਕਤੀ ਦਾ ਭੇਦ

## (1) ਖਾਲਸਾ: ਉਤਪਤੀ ਤੇ ਵਿਕਾਸ

ਖਾਲਸਾ ਸ਼ਬਦ ਦਾ ਚਿਤੰਨ ਸਾਡੇ ਧਿਆਨ ਨੂੰ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੋ ਕੇ, ਗੁਰੂ ਗੋਬਿੰਦ ਸਿੰਘ ਤਕ ਸੰਪੂਰਨ ਹੋਈ ਸਿੱਖ ਲਹਿਰ ਵਲ ਲੈ ਜਾਂਦਾ ਹੈ। ਇਸ ਲਹਿਰ ਨੇ ਪੰਜਾਬ ਦੀ ਧਰਤੀ ਤੇ ਦੋ ਇਨਕਲਾਬ ਲਿਆਂਦੇ। ਪਹਿਲਾ ਇਨਕਲਾਬ ਸਭਿਆਚਾਰਕ ਇਨਕਲਾਬ ਹੈ ਜਿਸ ਦੇ ਫੱਲ-ਸਰੂਪ ਪੰਜਾਬ ਵਾਸੀਆਂ ਨੂੰ ਜਾਤ-ਪਾਤ ਪ੍ਰਣਾਲੀ ਤੇ ਬੁੱਤ-ਪੂਜਾ ਰਾਹੀਂ ਮਨੁੱਖ ਨੂੰ ਸਿਥੱਲ ਤੇ ਗਤੀਹੀਣ ਕਰਨ ਵਾਲੀ ਬ੍ਰਾਹਮਣੀ ਸੰਸਕ੍ਰਿਤੀ ਤੋਂ ਛੁਟਕਾਰਾ ਮਿਲਿਆ। ਦੂਜਾ ਇਨਕਲਾਬ ਰਾਜਸੀ ਇਨਕਲਾਬ ਸੀ ਜਿਸ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੀ ਰਾਜਸੀ ਚੇਤਨਾ ਦੁਆਰਾ ਹੋਇਆ ਤੇ ਸਮਾਂ ਪਾ ਕੇ ਸਿਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਮੁਗਲ ਸਲਤਨਤ ਨਾਲ ਹਥਿਆਰਬੰਦ ਟੱਕਰ ਲਈ ਤੇ ਬੰਦਾ ਬਹਾਦਰ ਵੇਲੇ ਮੁਗਲੀਆ ਸਲਤਨਤ ਦਾ ਖਾਤਮਾ ਕਰਕੇ ਖਾਲਸਾ ਦੀ ਨੀਂਹ ਰੱਖੀ। ਖਾਲਸਾ ਇਨ੍ਹਾਂ ਦੋਹਾਂ ਇਨਕਲਾਬਾਂ ਦੀ ਦੇਣ ਹੈ।

ਖਾਲਸੇ ਦੀ ਉਸਾਰੀ ਨੂੰ ਦੋ ਸਦੀਆਂ ਤਕ ਦਾ ਸਮਾਂ ਲੱਗਾ। ਇਸ ਦੇ ਨਿਰਮਾਣ ਲਈ ਦਸਾਂ ਗੁਰੂਆਂ ਨੇ ਇਕ ਜੋਤ ਹੋ ਕੇ, ਪਰਮ ਮਨੁੱਖ ਖਾਲਸੇ ਦੀ ਸਿਰਜਣਾ ਕੀਤੀ। ਗੁਰੂ ਨਾਨਕ ਦੇਵ ਜੀ ਨੇ, ਆਪਣੇ ਪੰਥ ਨੂੰ ਆਰੰਭ ਤੋਂ ਹੀ ਫੌਜੀ ਜੀਵਨ ਵਿਚ ਉਸਾਰਿਆ। ਉਨ੍ਹਾਂ ਦੇ ਜੀਵਨ ਦਾ ਸੰਕਲਪ ਫੌਜੀ ਜੀਵਨ-ਸ਼ੈਲੀ ਦਾ ਸੰਕਲਪ ਸੀ ਜਿਸ ਵਿਚ ਵਿਅਕਤੀ ਸਿਰਧੜ ਦੀ ਬਾਜੀ ਲਗਾਉਂਦਾ ਹੈ।[1] ਉਨ੍ਹਾਂ ਨੇ ਦੁਨੀਆਂ ਨੂੰ ਪ੍ਰਭੂ ਦਾ ਅਖਾੜਾ ਦਸਿਆ ਜਿਸ ਵਿਚ ਗੁਰਮੁਖ 'ਭੜਥੂ ਪਾਉਂਦੇ' ਤੇ ਹਾਵੀ ਹੋ ਕੇ ਮਨਮੁਖਾਂ ਨੂੰ ਪਛਾੜਦੇ ਹਨ। ਉਨ੍ਹਾਂ ਦਾ ਕਥਨ ਹੈ :-

ਆਪੇ ਛਿੰਝ ਪਵਾਇ ਮਲਾ ਖਾੜਾ ਰਚਿਆ।
ਲਥੇ ਭੜਥੂ ਪਾਇ, ਗੁਰਮੁਖ ਮਚਿਆ।

ਮਨਮੁਖ ਮਾਰੇ ਪਛਾੜਿ, ਮੂਰਖ ਕਚਿਆ।

ਆਪੇ ਭਿੜੈ ਮਾਰੇ ਆਪਿ, ਆਪਿ ਕਾਰਜ ਰਚਿਆ।[2]

ਗੁਰੂ ਨਾਨਕ ਦੇਵ ਜੀ ਨੇ, ਭਾਰਤ ਦੀ ਧਰਤੀ ਤੇ ਹਮਲਾ ਕਰਨ ਵਾਲੇ ਧਾੜਵੀ ਹਮਲਾਵਰ ਬਾਬਰ ਦੀ ਯੁੱਧ-ਨੀਤੀ ਦਾ ਤਕੜਾ ਵਿਰੋਧ ਕਰਦਿਆਂ ਕਿਹਾ ਕਿ ਇਹ ਕਿਸ ਕਿਸਮ ਦਾ ਯੁੱਧ ਹੈ। ਜਿਸ ਵਿਚ ਇਕ ਪਾਸੇ ਤਾਕਤਵਾਰ ਸ਼ੇਰ-ਸਮਾਨ ਬਾਬਰ ਦੀ ਸਿਖਿਅਤ ਫੌਜ ਤੇ ਦੂਜੇ ਪਾਸੇ ਗਊਆਂ ਸਮਾਨ ਨਿਹੱਥੀ ਭਾਰਤੀ ਜਨਤਾ। ਉਨ੍ਹਾਂ ਅਨੁਸਾਰ ਇਕ ਤਾਕਤਵਰ ਦਾ ਮੁਕਾਬਲਾ ਤਾਕਤਵਰ ਨਾਲ ਹੀ ਹੋਣਾ ਚਾਹੀਦਾ ਹੈ।

ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ।

ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ।[3]

ਸ਼ਕਤੀਸ਼ਾਲੀ ਮਨੁੱਖ ਦੇ ਨਿਰਮਾਣ ਦੇ ਕਾਰਜ ਨੂੰ ਅਗੇ ਤੋਰਦਿਆਂ ਗੁਰੂ ਅੰਗਦ ਦੇਵ ਜੀ ਨੇ ਆਪਣੇ ਇਕ ਫੁਰਮਾਨ ਵਿਚ ਸੱਚੇ ਆਸ਼ਕ ਦਾ ਸੰਕਲਪ ਪੇਸ਼ ਕੀਤਾ ਜੋ ਪ੍ਰਸਥਿਤੀ ਦੀ ਅਨੁਕੂਲਤਾ ਜਾਂ ਵਿਰੋਧਤਾ ਦੇ ਸੁਆਰਥੀ ਹਿਸਾਬ 'ਚ ਨਹੀਂ ਪੈਂਦਾ।[4] ਗੁਰੂ ਅਮਰਦਾਸ ਜੀ ਅਨੁਸਾਰ ਸੰਪੂਰਨ ਵਿਅਕਤਿਤਵ ਦੇ ਮਾਰਗ ਦੇ ਪਾਂਧੀ ਲਈ 'ਖੰਨਿਅਹੁ ਤਿਖੀ ਵਾਲਹੁ ਨਿਕੀ' ਰਸਤਾ ਹੀ ਦਰਕਾਰ ਹੈ। ਉਨ੍ਹਾਂ ਨੇ ਸੱਚੀ ਲਿਵ ਤੇ ਲਗਨ ਵਾਲੇ ਸਰੀਰ ਨੂੰ ਹੀ ਸਾਰਥਕ ਦਸਿਆ ਹੈ[5] ਤੇ ਸਰੀਰ ਵਿਚ ਹੀ ਸਮੂੰਹ ਖਜ਼ਾਨੇ ਤੇ ਸ਼ਕਤੀਆਂ ਹੋਣ ਦੀ ਧੌਂਸ ਮਨੁੱਖ ਨੂੰ ਦਿੱਤੀ।[6] ਗੁਰੂ ਰਾਮਦਾਸ ਜੀ ਅਨੁਸਾਰ ਨਿਰਭੈ 'ਬਨਣ ਲਈ ਪ੍ਰਭੂ ਅਥਵਾ ਅਕਾਲ ਪੁਰਖ ਨਾਲ ਧੜਾ ਬਣਾਉਣਾ ਜ਼ਰੂਰੀ ਹੈ ਜਿਸ ਨਾਲ ਜਿੱਤ ਦਾ ਵਿਸ਼ਵਾਸ ਪੈਦਾ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ ਸੂਰਮੇ ਦੀ ਮੌਤ ਹੀ ਪ੍ਰਵਾਨ ਮੌਤ ਹੈ। ਉਨ੍ਹਾਂ ਨੇ ਵਿਅਕਤੀ ਨੂੰ 'ਗੁਸਾਈ ਦਾ ਪਹਿਲਵਾਨ' ਬਨਣ ਦੀ ਪ੍ਰੇਰਨਾ ਕੀਤੀ ਤੇ ਕਿਹਾ ਕਿ ਮੈਂ ਪੰਜ ਕਾਮਾਦਿਕ ਜੁਆਨਾਂ ਨੂੰ ਪਛਾੜ ਕੇ, ਗੁਰੂ ਤੋਂ ਅਸ਼ੀਰਵਾਦ ਪ੍ਰਾਪਤ ਕੀਤੀ ਹੈ।[8] ਉਨ੍ਹਾਂ ਨੇ ਉਸ ਵਿਅਕਤੀ ਨੂੰ ਜੋਧਾ ਕਰਾਰ ਦਿੱਤਾ ਜਿਸ ਨੇ ਹੰਕਾਰ ਨੂੰ ਨੱਥ ਲਿਆ ਹੈ ਤੇ ਜਿਸ ਨੂੰ ਹਰੀ ਦਾ ਰੰਗ ਲੱਗਾ ਹੈ। ਜਿਵੇਂ

ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ, ਸੋ ਕਹੀਅਤ ਹੈ ਸੂਰਾ।

ਆਤਮ ਜਿਣੈ ਸਗਲਿ ਵਸਿ ਤਾਕੈ, ਜਾਕਾ ਸਤਿਗੁਰ ਪੂਰਾ

ਜਹਾਂਗੀਰ ਦੀ ਤੁਅੱਸਬ ਭਰੀ ਨੀਤੀ ਕਾਰਨ ਹੋਈ ਆਪ ਦੀ ਸ਼ਹੀਦੀ ਨੇ ਸਿਖਾਂ ਵਿਚ ਆਪਣੇ ਆਦਰਸ਼ਾਂ ਪ੍ਰਤੀ ਮਰ ਮਿਟਣ ਦਾ ਜਜ਼ਬਾ ਪੈਦਾ ਕੀਤਾ।

ਸਮੇਂ ਦੀ ਵੰਗਾਰ ਨੂੰ ਕਬੂਲਦਿਆਂ ਹੋਇਆਂ, ਆਪ ਨੇ ਸਿੱਖਾਂ ਨੂੰ ਸ਼ਸਤਰ ਬੱਧ ਸੈਨਾ ਦਾ ਰੂਪ ਦਿੱਤਾ। ਸੰਸਾਰਕ ਤੇ ਰੂਹਾਨੀ ਪ੍ਰਤਿਭਾ ਦੀਆਂ ਪ੍ਰਤੀਕ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਤੇ ਅਕਾਲ ਤਖ਼ਤ ਸਾਹਿਬ ਦੀ ਰਚਨਾ ਕੀਤੀ ਜੋ ਪਰਮਾਤਮਾ ਦੀ ਜੁਗੋ ਜੁੱਗ ਅਟੱਲ ਬਾਦਸ਼ਾਹਤ ਦਾ ਪ੍ਰਤੀਕ ਸੀ। ਆਪ ਨੇ ਲੋਹਗੜ੍ਹ (ਅੰਮ੍ਰਿਤਸਰ), ਹਰਿਗੋਬਿੰਦਪੁਰ, ਮਾਲਵੇ ਵਿਚ ਮਹਾਰਜ ਤੇ ਨਥਾਣੇ, ਤੇ ਕਰਤਾਰਪੁਰ ਵਿਖੇ ਮੁਗਲਾਂ ਨਾਲ ਯੁੱਧ ਕਰਕੇ ਜਿੱਤਾਂ ਪ੍ਰਾਪਤ ਕੀਤੀਆਂ ਤੇ ਕਰਮਵਾਰ ਮੁਖਲਸ ਖਾਂ, ਕਰਮਚੰਦ ਤੇ ਅਬਦੁਲ ਖਾਨ, ਕਾਬਲੀ ਬੇਗ ਤੇ ਲੱਲਾ ਬੇਗ, ਪੈਂਦੇ ਖਾਂ, ਕਾਲੇ ਖਾਂ ਤੇ ਕਾਸਮ ਖਾਂ ਨਾਲੋਂ ਹੱਥੋ ਹੱਥ ਯੁੱਧ ਕਰਕੇ ਇਨ੍ਹਾਂ ਦੀ ਅਲਖ ਮੁਕਾਈ, ਇਨ੍ਹਾਂ ਜਿਤਾਂ ਨੇ, ਪਹਿਲੀ ਵਾਰ ਸਿਖਾਂ ਨੂੰ ਆਪਣੇ ਬਾਹੂ-ਬਲ ਤੇ ਜੁਝਾਰੂ ਸ਼ਕਤੀ ਦਾ ਗਿਆਨ ਕਰਵਾਇਆ।

ਸਤਵੇਂ ਗੁਰੂ ਸ੍ਰੀ ਹਰਿਰਾਏ ਜੀ ਨੇ ਸਿੱਖਾਂ ਨੂੰ ਮੀਰੀ ਤੇ ਪੀਰੀ ਦੀ ਤਾਕਤ ਨੂੰ ਜ਼ਬਤ ਵਿਚ ਰੱਖਣ ਦੀ ਜਾਚ ਸਿਖਾਈ। ਆਪ ਕੋਲ 2200 ਤਿਆਰ ਬਰ-ਤਿਆਰ ਸਿੱਖ ਰਹਿੰਦੇ ਸਨ ਪਰ ਆਪ ਨੇ ਹਮੇਸ਼ਾਂ ਜੰਗ ਤੋਂ ਗੁਰੇਜ਼ ਕੀਤਾ। ਆਪ ਨੇ ਔਰਗਜ਼ੇਬ ਨਾਲ ਨਾ ਮਿਲਵਰਤਨ ਦੀ ਨੀਤੀ ਅਪਨਾਈ ਜਿਸ ਨੂੰ ਅਠਵੇਂ ਗੁਰੂ ਸ੍ਰੀ ਹਰਿਕ੍ਰਿਸ਼ਨ ਨੇ ਜਾਰੀ ਰਖਿਆ।

ਗੁਰੂ ਤੇਗ ਬਹਾਦਰ ਜੀ ਨੇ, ਸਿੱਖਾਂ ਨੂੰ ਨਾ ਡਰਨ ਤੇ ਨਾ ਡਰਾਉਣਾ ਦੁੱਖ-ਸੁੱਖ ਨੂੰ ਇਕ ਸਮਾਨ ਸਮਝਣ ਲਈ ਪ੍ਰੇਰਿਆ ਤਾਂ ਕਿ ਉਨ੍ਹਾਂ ਵਿਚ ਸਿਦਕ, ਨਿਰਭੈਤਾ ਤੇ ਜ਼ਬਤ ਦੀਆਂ ਭਾਵਨਾਵਾਂ ਉਤਪੰਨ ਹੋਣ।[11] ਆਪ ਨੇ ਔਰੰਗਜ਼ੇਬ ਦੀ ਭਾਰਤ ਨੂੰ ਦਾਰਾ-ਉਲ-ਇਸਲਾਮ ਬਨਾਉਣ ਦੀ ਜਨੂੰਨੀ ਬੁਤਪ੍ਰਸਤੀ ਦੇ ਖਿਲਾਫ਼ ਸ਼ਹੀਦੀ ਦਿੱਤੀ ਤੇ ਭਾਰਤੀਆਂ ਨੂੰ ਇਹ ਸੰਦੇਸ਼ ਦਿੱਤਾ ਕਿ ਹਾਕਮਾਂ ਦੇ ਧਰਮ ਦੇ ਦਾਸ ਨਾ ਬਨਣ ਤੇ ਆਪਣੀ ਹੋਂਦ ਤੇ ਹਸਤੀ ਦਾ ਵਿਖਾਲਾ ਕਰਨ।

ਸਿੱਖ ਗੁਰੂ ਸਾਹਿਬਾਨ ਦੀ ਅਗਵਾਈ ਵਿਚ ਪੰਜਾਬ ਦੇ ਆਮ ਮਾਨਵ ਦੇ ਜੀਵਨ ਦਾ ਨਵਾ ਨਿਰਮਾਣ ਹੋਇਆ ਜੋ ਸਦੀਆਂ ਬਾਦ ਅਣਖੀਲੀ ਜੀਵਨ ਜਾਚ ਅਪਨਾਉਣ ਦੇ ਮਾਰਗ ਤੇ ਪੈ ਗਿਆ ਤੇ ਜਿਸ ਵਿਚ ਸਮਰਪਿਤ ਜੀਵਨ ਦੀ ਭਾਵਨਾ, ਮਰ ਕੇ ਜੀਣ ਦੀ ਵਿਧੀ ਜਾਲਮ ਨੂੰ ਵੰਗਾਰਨ ਦੀ ਜੁਰੱਅਤ, ਮਨੁੱਖੀ ਹੱਕਾਂ ਪ੍ਰਤੀ ਚੇਤਨਾ, ਲਿਵ ਤੇ ਲਗਨ, ਦੁੱਖ ਵਿਚ ਸੁੱਖ ਮਨਾਉਣ ਦੀ ਪ੍ਰਕਿਰਤੀ ਤੇ ਆਪਣੀ ਜਿਤ ਦੇ ਅਹਿਸਾਸ ਦੀਆਂ ਭਾਵਨਾਵਾਂ ਉਤਪੰਨ ਹੋ ਗਈਆਂ।

## ਗੁਰਮੁਖ-ਪੰਥ

ਸਿਖ ਗੁਰੂਆਂ ਦੁਆਰਾ ਸਿਰਜਿਤ ਨਵੇਂ ਮਾਨਵ ਨੂੰ ਗੁਰਮੁਖ ਦਾ ਨਾਮ ਦਿੱਤਾ ਗਿਆ ਤੇ ਇਨ੍ਹਾਂ ਦੇ ਸਮੂੰਹ ਨੂੰ ਗੁਰਮੁੱਖ ਪੰਥ ਕਿਹਾ ਜਾਣ ਲਗਾ। ਇਹ ਨਵਾਂ ਮਾਨਵ ਗੁਰਮੁਖ ਉਹ ਵਿਅਕਤਿਤੱਵ ਸੀ ਜਿਸ ਦੀ ਗੁਰੂ ਨਾਨਕ ਦੇਵ ਜੀ ਨੂੰ ਭਾਲ ਸੀ। ਜਿਸ ਦੀ ਤਲਾਸ਼ ਵਿਚ ਉਹ ਦੁਨੀਆਂ ਦੇ ਲਮੇਰੇ ਸਫਰਾਂ ਤੇ ਨਿਕਲੇ ਸਨ।[12] ਇਹ ਉਹ ਸ਼ਖਸੀਅਤ ਸੀ ਜਿਸ ਦੀ ਪ੍ਰਤਿਭਾ ਦੀ ਘਾੜਤ ਗੁਰ-ਸ਼ਬਦ ਦੀ ਟਕਸਾਲ ਵਿਚੋਂ ਹੋਈ ਸੀ, ਜਿਸ ਦੀ ਚੇਤਨਾ ਨੂੰ ਸਿੱਖ ਗੁਰੂ ਸਾਹਿਬਾਨ ਨੇ ਆਪਣੇ ਨਕਸ਼ ਵਿਚ ਢਾਲ ਕੇ ਸੰਵਾਰਿਆ ਤੇ ਸ਼ਿੰਗਾਰਿਆ ਸੀ, ਜਿਸ ਦੀ ਜ਼ਮੀਰ ਨੇ ਰੱਬੀ ਹੁਕਮ ਤੇ ਰੱਬੀ ਬਖਸ਼ਿਸ਼ ਵਿਚ ਢਲ ਕੇ ਇਕ ਮੂਲੋਂ ਹੀ ਨਵਾਂ ਰੂਪ ਲੈ ਲਿਆ ਸੀ, ਜਿਸਦੀ ਤਾਸੀਰ ਤੇ ਅਮਲ ਗੁਰੂ ਵਰਗੇ ਬਣ ਗਏ ਸਨ, ਜਿਸ ਦੀ ਆਤਮਾ ਗੁਰੂ ਦੇ ਅਨੇਕ ਪੱਖੀ ਸੂਹਜ ਦੀ ਅਨੁਸਾਰੀ ਹੋ ਗਈ ਸੀ ਤੇ ਇਹ ਸੁਹਜ ਗੁਰਮੁਖ ਦੀ ਆਤਮਾ ਵਿਚ ਗੁਰ ਸਿਖਿਆ ਰਾਹੀਂ ਸੁਤੰਤਰਤਾ, ਨਿਰਭੈਤਾ, ਦਿੱਵਤਾ ਪ੍ਰਤੀ ਸੁਚੇਤਤਾ ਤੇ ਮਨੁੱਖੀ ਹੋਂਦ ਦੇ ਸੰਪਾਦਨ ਵਿਚੋਂ ਉਪਜਿਆ ਸੀ। ਇਸ ਗੁਰਮੁਖ ਚੇਤਨਾ ਨੇ ਗਤੀਸ਼ੀਲ ਹੋ ਕੇ ਬ੍ਰਾਹਮਣੀ ਸੋਚ ਤੋਂ ਮੁਕਤ ਹੋ ਕੇ, ਮਨੁੱਖ ਦੀ ਅਜ਼ਾਦ ਹਸਤੀ ਨੂੰ ਤਰਜੀਹ ਦਿੱਤੀ ਸੀ।[13] ਇਸ ਗੁਰਮੁਖ-ਪੰਥ ਦੇ ਸਮੂੰਹ ਮੈਂਬਰ ਅਨੰਤ ਸਮਰਥਾ ਦੇ ਧਾਰਨੀ ਸਨ ਜੋ ਆਪਣੇ ਮਨ ਨੂੰ ਸਮੂੰਹ ਵਾਦ-ਵਿਵਾਦਾਂ ਤੋਂ ਮੁਕਤ ਕਰਕੇ, ਸਰੀਰ ਨੂੰ ਧਰਮਸ਼ਾਲ ਬਣਾਕੇ ਇਸ ਵਿਚ ਸੱਚ ਦਾ ਨਿਸ਼ਾਨ ਗੱਡ ਕੇ, ਕੁਰਬਾਨੀ ਦੀ ਭਾਵਨਾ ਨੂੰ ਦ੍ਰਿੜ ਕਰਕੇ, ਚੇਤਨ ਸ਼ਕਤੀ ਤੇ ਖੁਸ਼ੀਆਂ ਖੇੜਿਆਂ ਨੂੰ ਸੰਜੁਗਤ ਕਰਕੇ ਸਬਰ ਸਿਦਕ ਦੀਆਂ ਵਿਸ਼ੇਸ਼ਤਾਵਾਂ ਨਾਲ ਭਰਪੂਰ ਕਰਕੇ, ਜੇਤੂ ਪ੍ਰਵਿਰਤੀ ਤੇ ਚੜ੍ਹਦੀ ਕਲਾ ਪ੍ਰਦਾਨ ਕਰਕੇ, ਸਰੀਰ ਨੂੰ ਦੈਵੀ

ਸਥਿਤੀ ਤਕ ਪੁਚਾ ਦਿੰਦੇ ਸਨ। ਇਸ ਦੋਵੀ ਸਥਿਤੀ ਦੇ ਸਦਰਭ ਵਿਚ ਡਾ: ਜਸਬੀਰ ਸਿੰਘ ਆਹਲੂਵਾਲੀਆ ਨੇ ਗੁਰਮੁਖ ਨੂੰ ਸੰਤ-ਸਿਪਾਹੀ ਨਾਲ ਤੁਲਨਾ ਦਿੱਤੀ ਹੈ। ਉਨ੍ਹਾਂ ਅਨੁਸਾਰ ਗੁਰਮੁਖ ਪੰਚ-ਪਰਵਾਣੁ, ਪੰਚ ਪਰਧਾਨ ਦੇ ਆਦਰਸ਼ਕ ਰੂਪ ਅਨੁਸਾਰ ਪਲਤਮੁਖੀ ਪ੍ਰਭੁਤਾ (Spiritual Sovereignity) ਦੇ ਖੇਤਰ ਵਿਚ ਪ੍ਰਵਾਨ ਹੈ ਤੇ ਹਲਤ ਵਿਚ ਪ੍ਰਧਾਨ ਹੋਣ ਦੇ ਨਾਤੇ ਹਲਤ ਮੁਖੀ ਪ੍ਰਭੁਤਾ (Temporal Sovereignity) ਦਾ ਦਾਹਵੇਦਾਰ ਵੀ ਹੈ।[14]

## ਗੁਰਮੁੱਖ-ਪੰਥ ਦਾ ਖਾਲਸਾ-ਪੰਥ ਵਿਚ ਪਰਿਵਰਤਨ

ਗੁਰੂ ਗੋਬਿੰਦ ਸਿੰਘ ਨੇ, 1699 ਈ. ਦੀ ਵਿਸਾਖੀ ਨੂੰ, ਗੁਰਮੁਖ ਪੰਥ ਨੂੰ ਖਾਲਸਾ ਪੰਥ ਵਿਚ ਬਦਲਨ ਦਾ ਕੌਤਕ ਕੀਤਾ ਤੇ ਇਸ ਨੂੰ ਫੌਜ ਦੇ ਸਰੂਪ ਵਿਚ ਵਿਕਸਿਤ ਕੀਤਾ। ਉਨ੍ਹਾਂ ਨੇ ਅਨੰਦਪੁਰ 'ਚ ਸਾਰੇ ਵਾਤਾਵਰਨ ਨੂੰ ਜੁਝਾਰੂ ਬਣਾਇਆ। ਜਨਤਾ ਦਾ ਖ਼ੂਨ ਗਰਮਾਉਣ ਲਈ ਬੀਰ ਰਸੀ ਵਾਰਾਂ, ਸਰੀਰਕ ਅਭਿਆਸ ਅਖਾੜੇ, ਜੰਗੀ ਟਾਕਰਿਆਂ ਲਈ ਹੋਲੇ ਮਹੱਲੇ ਉਤੇ ਮਸਨੂਈ ਲੜਾਈਆਂ ਦੇ ਦ੍ਰਿਸ਼, ਵਜਾਉਣ ਲਈ ਰਣਜੀਤ ਨਗਾਰੇ ਵਰਗੇ ਜੰਗੀ ਦਮਾਮੇ, ਚੰਗੇ ਸ਼ਸਤਰ, ਹਾਥੀ, ਘੋੜੇ ਆਦਿ ਦੀਆਂ ਭੇਟਾਵਾਂ ਲੈਣ ਦੀਆਂ ਨਵੀਆਂ ਰੀਤਾ ਪ੍ਰਚਲਤ ਕੀਤੀਆਂ। ਅਨੰਦਪੁਰ ਵਿਚ, ਅਨੰਦਗੜ, ਕੇਸਗੜ੍ਹ, ਫਤਹਿਗੜ ਲੋਹਗੜ੍ਹ ਤੇ ਹੋਲਗੜ੍ਹ-ਪੰਜ ਕਿਲਿਆ ਦੀ ਉਸਾਰੀ ਕਰਵਾਈ। ਭੰਗਾਣੀ ਤੇ ਨਦੌਣ ਦੇ ਸਥਾਨਾਂ ਤੇ, ਪਹਾੜੀ ਰਾਜਿਆਂ ਤੇ ਮੁਗਲ ਫੌਜਾਂ ਨਾਲ ਟੱਕਰਾਂ ਤੋਂ ਬਾਦ ਆਪ ਨੇ ਖਾਲਸਾ ਸਾਜਨ ਦਾ ਸੰਕਲਪ ਕੀਤਾ। 30 ਮਾਰਚ 1699 ਈ. ਨੂੰ ਕ੍ਰਿਪਾਨ ਦੀ ਨੋਕ ਤੇ, ਪੰਜਾਂ ਪਿਆਰਿਆਂ ਦੀ ਪਰਖ ਕੀਤੀ। ਇਸ ਪਰਖ ਵਿਚ ਦਯਾ ਰਾਮ (ਲਾਹੌਰ, ਖਤਰੀ), ਧਰਮ ਚੰਦ (ਜਟਵਾੜਾ ਜਿਲਾ ਹੁਸ਼ਿਆਰਪੁਰ, ਜੱਟ), ਮੁਹਕਮ ਚੰਦ (ਬੂੜੀਆਂ, ਛੀਬਾਂ), ਹਿੰਮਤ ਚੰਦ (ਸੰਗਤਪੁਰਾ, ਝੀਵਰ) ਅਤੇ ਸਾਹਿਬ ਚੰਦ (ਬਿਦਰ, ਨਾਈ), ਪੰਜ ਸਿੱਖ ਨਿੱਤਰੇ। ਇਨ੍ਹਾਂ ਪੰਜ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ ਛਕਾਇਆ ਤੇ ਪੰਜ ਕਕਾਰਾਂ ਨੂੰ ਵੱਖ-ਵੱਖ ਥਾਵਾਂ ਤੇ ਸਜਾ ਕੇ, ਇਕ ਨਵੀਂ ਨੁਹਾਰ ਪ੍ਰਦਾਨ ਕੀਤੀ। ਉਨ੍ਹਾਂ ਦੀ ਪੁਰਾਣੀ ਜਾਤ-ਪਾਤ, ਜਨਮ ਮਜ਼ਬ ਆਦਿ ਦੇ ਸਭ ਖਿਆਲਾਂ ਦਾ ਨਾਸ਼ ਕਰ ਦਿੱਤਾ ਗਿਆ। ਉਨ੍ਹਾਂ ਨੂੰ ਸਮਾਨਤਾ ਦੀ ਪੱਧਰ ਪ੍ਰਦਾਨ ਕੀਤੀ ਗਈ। ਇਸ ਦਿਨ ਤੋਂ ਉਨ੍ਹਾਂ ਦਾ ਧਾਰਮਿਕ ਪਿਤਾ ਗੁਰੂ ਗੋਬਿੰਦ ਸਿੰਘ ਜੀ ਤੇ ਧਾਰਮਿਕ ਮਾਤਾ ਸਾਹਿਬ ਕੌਰ ਹੋ ਗਏ। ਇਨ੍ਹਾ ਨੂੰ ਇਕ ਵਿਸ਼ੇਸ਼ ਅਨੁਸਾਸ਼ਨ-ਵਿਧੀ ਅਥਵਾ ਰਹਿਤ ਮਰਿਆਦਾ ਅਪਨਾਉਣ ਲਈ ਕਿਹਾ ਗਿਆ। ਇਸ ਨਵੀਂ ਜੀਵਨ-ਜਾਚ ਨੇ, ਖਾਲਸੇ ਨੂੰ ਸਦਾਚਾਰੀ, ਉਦਮੀ, ਜਟਾ-ਜੂਟ, ਕੁਦਰਤੀ ਰੂਪ ਤੇ ਅਣਖੀਲਾ ਸਰੂਪ ਦੇ ਕੇ ਇਸ ਨੂੰ ਪੂਰਨ ਰੂਪ ਵਿਚ ਤਬਦੀਲ ਕਰ ਦਿੱਤਾ। ਇਸ ਦਿਨ ਤੇ ਹਜ਼ਾਰਾਂ ਦੀ ਗਿਣਤੀ ਵਿਚ ਹੋਰ ਸਿੱਖਾਂ ਨੇ ਅੰਮ੍ਰਿਤ ਪਾਨ ਕੀਤਾ ਤੇ ਉਨ੍ਹਾਂ ਸਾਰਿਆਂ ਨੂੰ ਖਾਲਸਾ ਨਾਮ ਦੀ ਉਪਾਧੀ ਦਿੱਤੀ ਗਈ ਜਿਸ ਦੀ ਜੀਵਨ-ਜਾਚ ਵਿਚ ਕਰਤਾ ਪ੍ਰੇਮ ਸੁਮਾਰਗ ਅਨੁਸਾਰ ਤਨ ਮਨ, ਅਕਾਲ ਪੁਰਖ ਦੇ ਹਵਾਲੇ ਕਰਨਾ, ਹਰਖ ਸੋਗ ਤੋਂ ਨਿਆਰਾ ਰਹਿਣਾ, ਕਿਸੇ ਦੀ ਮੁਖਾਜੀ ਤੋਂ ਰਹਿਤ ਹੋਣਾ ਸਰੀਰਕ ਇੰਦਰੀਆਂ ਤੇ ਵਸੀਕਰ ਆਦਿ ਵਿਸ਼ੇਸ਼ਤਾਂਵਾਂ ਸ਼ਾਮਲ ਹਨ।[15] ਉਸ ਦੇ ਜੀਵਨ ਦੀ ਵਾਗ-ਡੋਰ ਸਿੱਧੀ ਗੁਰੂ ਗੋਬਿੰਦ ਸਿੰਘ ਦੇ ਹੱਥ ਹੋ ਗਈ। ਉਸ ਦਾ ਨਾਮ ਖਾਲਸਾ ਉਸ ਜ਼ਮੀਨ ਦੀ ਯਾਦ ਕਰਾਉਂਦਾ ਹੈ ਜਿਹੜੀ ਸਿੱਧੀ ਬਾਦਸ਼ਾਹ ਦੇ ਅਧੀਨ ਹੁੰਦੀ ਸੀ।[16] ਅੰਮ੍ਰਿਤ ਦੀ ਸਮੁੱਚੀ ਪ੍ਰਕਿਰਿਆ ਨਿਰਭੈਤਾ, ਭਰੱਪਣ ਤੇ ਪ੍ਰਭੂ ਮਿਲਾਪ ਦਾ ਸੋਮਾ ਬਣ ਨਿਕਲੀ। ਇਸ ਤਰ੍ਹਾਂ ਅੰਮ੍ਰਿਤ-ਪ੍ਰਕਿਰਿਆ ਨੇ

ਇਕ ਨਵੇਂ ਮਨੁੱਖ ਸੰਤ-ਸਿਪਾਹੀ ਦੀ ਸਿਰਜਨਾ ਕੀਤੀ ਜੋ ਜ਼ਮੀਰ ਦੀ ਮੁਕੰਮਲ ਅਜ਼ਾਦੀ ਦਾ ਪ੍ਰਤੀਕ ਹੈ।[17] ਗੁਰੂ ਗੋਬਿੰਦ ਸਿੰਘ ਨੇ ਇਸ ਖਾਲਸੇ ਨੂੰ ਅਕਾਲ ਪੁਰਖ ਦੀ ਫੌਜ ਕਹਿ ਕੇ ਇਸ ਨੂੰ ਮਨੁੱਖੀ ਸਮਾਜ ਤੇ ਮਨੁੱਖੀ ਸੰਪੂਰਨਤਾ ਦੇ ਆਦਰਸ਼ ਦੀ ਪ੍ਰਾਪਤੀ ਲਈ ਮਨੁੱਖੀ ਸੁਤੰਤਰਤਾ ਦੀ ਜੰਗ ਵਿਚ ਠੇਲ੍ਹ ਦਿੱਤਾ। ਖਾਲਸੇ ਦਾ ਸਮੁੱਚੇ ਇਤਿਹਾਸ ਵਿਚ ਜੋ ਸਰੂਪ ਨਿੱਖਰਦਾ ਹੈ। ਉਹ ਐਥੇ ਸੁਪਰਮੈਨ ਦਾ ਹੈ ਜੋ ਅਨੰਤ ਪ੍ਰਭੂ ਦੀਆਂ ਜਮਾਲ ਤੇ ਜਲਾਲ ਦੀਆਂ ਵਿਸ਼ੇਸ਼ਤਾਵਾਂ ਰਖਦਿਆਂ ਹੋਇਆ ਵੀ ਮਿਠਾਸ ਨਿਰਛੱਲਤਾ ਤੇ ਭਰਾਤਰੀ ਭਾਵਨਾ ਨਾਲ ਭਰਪੂਰ ਹੈ।[18] ਉਹ ਮਨੁੱਖ ਤੇ ਮਨੁੱਖਤਾ ਦੀ ਸਰਵੋਤਮ ਦਸ਼ਾ ਦਾ ਪ੍ਰਤੀਕ ਹੈ। ਬਾਬੂ ਸਚਿੰਦਰ ਨਾਥ ਸਨਿਆਲ ਅਨੁਸਾਰ ਉਹਦਾ ਮਜਬੂਤ ਜੁੱਸਾ, ਬਾਂਕੈ ਮੁਛਾਹਿਰੇ ਤੇ ਦਾੜ੍ਹੀ, ਅਨੋਖੀ ਦਸਤਾਰ ਤੇ ਦ੍ਰਿੜਤਾ ਭਰੇ ਜਲਾਲੀ ਚਿਹਰੇ ਨੂੰ ਤੱਕ ਕੇ ਵਡੇ ਵਡੇ ਜਾਬਰਾਂ ਦਾ ਦਿਲ ਕੰਬ ਜਾਂਦਾ ਸੀ।[19] ਖਾਲਸੇ ਦੀ ਸਹਿਜ ਉਸਾਰੀ ਤੇ ਪ੍ਰਕਿਰਿਆ ਅਤੇ ਇਸ ਦੀਆਂ ਫਤਹਿਯਾਬੀਆਂ ਬਾਰੇ ਭਾਈ ਗੁਰਦਾਸ (ਦੂਜਾ) ਦਾ ਕਥਨ ਵਿਸ਼ੇਸ਼ ਹੈ।

ਗੁਰਬਰ ਅਕਾਲ ਕੇ ਹੁਕਮ ਸੋ, ਉਪਜਿਓ ਬਿਗਿਆਨਾ।
ਤਬ ਸਹਿਜੇ ਰਚਿਓ ਖਾਲਸਾ, ਸਾਬਤ ਮਰਦਾਨਾ।
ਇਉਂ ਉਮਤ ਸਭ ਮੁਹੰਮਦੀ, ਖੱਪ ਗਈ ਨਿਦਾਨਾ।
ਤਬ ਫਤਹਿ ਡੰਕ ਜਗ ਮੈ ਘੁਰੇ, ਦੂਖ-ਟੂਟ ਮਿਟਾਨਾ।
ਇਉਂ ਤੀਸਰ ਪੰਥ ਚਲਾਇਨ, ਵਡ ਸੂਰ ਗਹੇਲਾ।
ਵਾਹ ਵਾਹ ਗੋਬਿੰਦ ਸਿੰਘ, ਆਪੇ ਗੁਰ ਚੇਲਾ।[20]

## (2) ਖਾਲਸੇ ਦਾ ਇਸ਼ਟ ਅਕਾਲ ਪੁਰਖ

ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਅਕਾਲ ਪੁਰਖ ਦੀ ਫੌਜ ਕਹਿ ਕੇ ਇਸ ਦਾ ਸੰਬੰਧ ਸਿੱਧਾ ਅਕਾਲ ਪੁਰਖ ਨਾਲ ਜੋੜ ਦਿੱਤਾ। ਇਸ ਫੁਰਮਾਨ ਦਾ ਸਪਸ਼ਟ ਭਾਵ ਇਹ ਹੈ ਕਿ ਖਾਲਸੇ ਤੇ ਅਕਾਲ ਪੁਰਖ ਦਾ ਸੰਬੰਧ ਫੌਜ ਤੇ ਉਸ ਦੇ ਕਮਾਂਡਰ ਵਾਲਾ ਹੈ ਖਾਲਸੇ ਉਤੇ ਸਿਰਫ਼ ਉਸ ਅਕਾਲ ਪੁਰਖ ਦਾ ਹੁਕਮ ਹੀ ਲਾਗੂ ਹੁੰਦਾ ਹੈ। ਇਸ ਤਰ੍ਹਾਂ ਖਾਲਸਾ ਉਸ ਤੋਂ ਬਿਨਾਂ ਹੋਰ ਕਿਸੇ ਵੀ ਦੇਵੀ ਦੇਵਤੇ ਦੀ ਪੂਜਾ ਤੋਂ ਸੁਤੰਤਰ ਹੋ ਗਿਆ ਅਤੇ ਵੱਖ-ਵੱਖ ਦੇਵੀ-ਦੇਵਤਿਆਂ ਦੀ ਪੂਜਾ ਵਿਚ ਵੰਡੀ ਹੋਈ ਭਾਰਤੀ ਮਨੁੱਖਤਾ ਵਿਚ ਏਕਤਾ ਤੇ ਇਕਸੁਰਤਾ ਦਾ ਬਾਨ੍ਹਣੂ ਬਝ ਗਿਆ।

ਗੁਰੂ ਨਾਨਕ ਦੇਵ ਜੀ ਨੇ ਪੌਰਾਣਿਕ ਦੇਵਤਿਆਂ ਨੂੰ ਮੂਲ ਕਮਜ਼ੋਰੀ ਦਾ ਸ਼ਿਕਾਰ ਹੋਣ ਦੇ ਨਾਤੇ, ਇਨ੍ਹਾਂ ਦੀ ਪੂਜਾ ਦਾ ਖੰਡਨ ਕੀਤਾ ਸੀ। ਉਨ੍ਹਾਂ ਅਨੁਸਾਰ ਦੇਵ-ਪ੍ਰਣਾਲੀ 'ਅਉਗੀ ਕਰਮ' ਵਿਚ ਪ੍ਰਵਿਰਤ ਹੋਣ ਤੇ ਸੰਸਾਰਕ ਤ੍ਰਿਸ਼ਨਾ ਵਿਚ ਗ੍ਰਸੀ ਹੋਣ ਕਾਰਨ ਤੰਦਰੁਸਤ ਜੀਵਨ ਦੀ ਸੇਧ ਨਹੀਂ ਹੋ ਸਕਦੀ।[21] ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਸ ਨੂੰ ਮਨੁੱਖੀ ਅਗਵਾਈ ਦੇ ਅਸਮਰਥ ਦੱਸਿਆ ਤੇ ਸਪਸ਼ਟ ਤੌਰ ਤੇ ਕਿਹਾ:-

ਮੈ ਨ ਗਨੇਸ਼ਹਿ ਪ੍ਰਿਥਮ ਮਨਾਊਂ
ਕਿਸਨ ਬਿਸਨ ਕਬਹੂੰ ਨ ਧਿਆਊਂ।[22]

ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਅਕਾਲ ਪੁਰਖ ਇਕ ਹੈ। ਸਮੁੱਚਾ ਬ੍ਰਹਿਮੰਡ ਤੇ ਇਸ ਵਿਚਲੀ ਮਨੁੱਖੀ ਹੋਂਦ ਉਸ ਦਾ ਸਰਗੁਣ ਸਰੂਪ ਹੈ। ਸਮੁੱਚੀ ਮਨੁੱਖਤਾ ਉਸ ਪਰਮਾਤਮਾ ਦੀ ਏਕਤਾ ਦਾ ਵਿਸਥਾਰ ਹੈ। ਗੁਰੂ ਗੋਬਿੰਦ ਸਿੰਘ ਨੇ ਭਾਰਤੀ ਜਨਤਾ ਨੂੰ ਮੁਗਲੀਆ

ਤਸ਼ੱਦਦ ਤੋਂ ਬਚਾਉਣ ਲਈ ਅਕਾਲ ਪੁਰਖ ਦੀ ਵਿਨਾਸ਼ਕਾਰੀ ਪ੍ਰਕਿਰਤੀ ਦੇ ਪ੍ਰਤੀਕ ਸ੍ਰੀ ਕਾਲ ਜੀ ਦੀ ਉਪਾਸਨਾ ਕੀਤੀ। ਉਨ੍ਹਾਂ ਨੇ ਕਾਲ ਨੂੰ ਕਰਤਾਰ ਅਥਵਾ ਸ੍ਰਿਸ਼ਟੀ ਦਾ ਸਿਰਜਕ ਤੇ ਭੰਜਨਹਾਰ ਆਖਿਆ ਕਿਉਂਕਿ ਜਿਥੇ ਇਹ ਇਕ ਜੀਵਨ ਦਾ ਅੰਤ ਕਰਦਾ ਹੈ ਉਥੇ ਇਹ ਜੀਵਨ ਦਾ ਆਰੰਭ ਵੀ ਕਰਦਾ ਹੈ।[23] ਇਸ ਕਰਕੇ ਉਨ੍ਹਾਂ ਨੇ ਆਪ ਸ਼ਾਹਕਾਰ ਰਚਨਾ ਸ੍ਰੀ ਅਕਾਲ ਉਸਤਤਿ ਵਿਚ ਕਾਲ ਦੇ ਪ੍ਰਤੀਕ ਸ਼ਸਤਰਾਂ ਦਾ ਗੁਣਗਾਨ ਭਰਪੂਰ ਰੂਪ ਵਿਚ ਕੀਤਾ। ਗੁਰੂ ਜੀ ਅਨੁਸਾਰ ਜਿਥੇ ਅਕਾਲ ਪੁਰਖ ਮਿਤ੍ਰ-ਪਾਲਕ ਹੈ ਉਥੇ ਸਤ੍ਰੂ-ਘਾਲਕ ਵੀ ਹੈ।[24] ਇਸ ਤਰ੍ਹਾਂ ਤਲਵਾਰ ਸੁੱਖ ਸੰਤਾ ਕਰਣੰ ਦੇ ਗੁਣਾਂ ਵਾਲੇ ਹੋਣ ਦੇ ਨਾਲ-ਨਾਲ ਦੁਰਮਤ ਦਰਣੰ ਦੇ ਗੁਣਾ ਦੀ ਧਾਰਨੀ ਵੀ ਹੈ।[25] ਗੁਰੂ ਜੀ ਨੇ ਅਕਾਲ ਪੁਰਖ ਤੇ ਸਰਬ ਲੋਹ ਨੂੰ ਇਕ ਪੱਧਰ ਤੇ ਲਿਆਂਦਾ ਕਿਉਂਕਿ ਦੋਹਾਂ ਵਿਚ ਸ੍ਰਿਸ਼ਟੀ ਦੇ ਰਖਿਅਕ ਹੋਣ ਤੇ ਵਿਨਾਸ਼ਕਾਰੀ ਸ਼ਕਤੀਆਂ ਦੇ ਨਾਸ ਕਰਨ ਦਾ ਗੁਣ ਸਾਂਝਾ ਹੈ।[26] ਉਨ੍ਹਾਂ ਨੇ ਤਾਂ ਚੰਡੀ ਦੀ ਵਾਰ ਵਿਚ ਭਗਉਤੀ (ਕ੍ਰਿਪਾਨਾ) ਨੂੰ ਸਿਮਰਦਿਆਂ ਕਿਹਾ ਕਿ ਸਭ ਤੋਂ ਪਹਿਲਾਂ ਪਰਮਾਤਮਾ ਨੇ ਖੰਡਾ ਸਾਜਿਆ, ਫਿਰ ਸ੍ਰਿਸ਼ਟੀ ਦੀ ਰਚਨਾ ਕੀਤੀ। ਫਿਰ ਦੇਵਤੇ ਤੇ ਦੈਂਤ ਸਿਰਜੇ ਤੇ ਉਨ੍ਹਾਂ ਵਿਚਕਾਰ ਵਿਰੋਧ ਉਤਪੰਨ ਕਰਕੇ ਇਸ ਦੁਨੀਆਂ ਨੂੰ ਨੈਤਿਕ ਤੇ ਅਨੈਤਿਕ ਸ਼ਕਤੀਆਂ ਦੇ ਸੰਘਰਸ਼ ਦਾ ਕੇਂਦਰ ਬਣਾ ਦਿੱਤਾ।[27] ਗੁਰੂ ਜੀ ਨੇ ਜਿਥੇ ਸ੍ਰਿਸ਼ਟੀ ਵਿਚ ਜੀਵਨ ਦੀ ਖੁਸ਼ਹਾਲੀ ਦੀ ਪ੍ਰਤੀਕ ਦੇਗ ਦੀ ਫਤਹਿ ਦੀ ਕਾਮਨਾ ਕੀਤੀ, ਉਥੇ ਨਾਲ ਹੀ ਕਿਰਤ ਕਮਾਈ ਦੀ ਰੱਖਿਅਕ ਤੇਗ ਦੀ ਵੀ ਫਤਹਿ ਗਜਾਈ। ਉਨ੍ਹਾ ਨੇ ਰਾਖਸ਼-ਖਾਣੀ ਚੰਡੀ ਅਥਵਾ ਤਲਵਾਰ ਦੀ ਸ਼ਕਤੀ ਦੇ ਸੋਹਿਲੇ ਗਾਣ ਦੇ ਨਾਲ-ਨਾਲ ਕਟਾਰ, ਬਾਣ, ਤੀਰ, ਤੁਫੰਗ, ਗਦਾ, ਸੈਥੀ, ਚੱਕਰ, ਤੀਰ, ਤੋਪ ਨੂੰ ਨਮਸਕਾਰ ਕੀਤੀ ਕਿਉਂਕਿ ਇਨ੍ਹਾਂ ਹਥਿਆਰਾਂ ਦਾ ਸੰਬੰਧ ਦੁਸ਼ਮਣ ਸ਼ਕਤੀਆਂ ਨੂੰ ਦੰਡਿਤ ਕਰਨ ਨਾਲ ਜੁੜਿਆ ਹੋਇਆ ਹੈ। ਮੁਗਲੀਆ ਆਤੰਕ ਤੋਂ ਭੈ-ਭੀਤ ਹੋਏ ਭਾਰਤੀ ਸਮਾਜ ਨੂੰ ਸਸ਼ਤਰਾਂ ਦੀ ਪੂਜਾ ਕਰਨ ਦਾ ਸਪਸ਼ਟ ਸੰਦੇਸ਼ ਦਿੰਦਿਆ ਆਖਿਆ:-

1. ਅਸ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰ ਤੀਰ।
   ਸੈਫ ਸਰੋਹੀ ਸੈਥੀ, ਯਹੈ ਹਮਾਰੇ ਪੀਰ।[28]
2. ਨਮਸਕਾਰ ਮੋਰ ਤੀਰੰ ਤੁਫੰਗੀ। ਨਮੋ ਖਗ ਅੱਦਗੰ। ਅਭੰਯੰ ਅਭੰਗੰ।

---

ਜਿਤੈ ਸਸਤ੍ਰ ਨਾਮੰ। ਨਮਸਕਾਰ ਤਾਮੰ। ਜਿਤੈ ਅਸਤ੍ਰ ਭੇਯੰ। ਨਮਸਕਾਰ ਤੇਅੰ।[29]

ਅਕਾਲ ਪੁਰਖ ਦੀ ਕਾਲ-ਸ਼ਕਤੀ ਦੇ ਪ੍ਰਤੀਕ ਸ਼ਸਤਰਾਂ ਦੀ ਪੂਜਾ ਨੇ, ਮੁਗਲੀਆ ਆਤੰਕ ਤੇ ਮੌਤ ਦੇ ਭੈ ਤੋਂ ਮਨੁੱਖ ਨੂੰ ਸੁਤੰਤਰ ਕੀਤਾ। ਕਾਲ ਦਾ ਡਰ ਖਤਮ ਹੋਣ ਨਾਲ ਉਹ ਉਸ ਕਰਮਕਾਂਡ ਵਾਲੀ ਦੂਰ ਕ੍ਰਿਆ ਤੋਂ ਬਚ ਗਿਆ ਜਿਹੜੀ ਜੀਵਨ ਨੂੰ ਮੌਤ ਦੇ ਸਹਿਮ ਤੋਂ ਬਚਾਉਣ ਲਈ ਉਪਾਸਨਾ ਵਜੋਂ ਕੀਤੀ ਜਾਂਦੀ ਹੈ।[30] ਮਨੁੱਖ ਦਾ ਮਨੋਬਲ ਕਾਇਮ ਹੋ ਗਿਆ, ਉਸ ਵਿਚ ਆਤਮ-ਵਿਸ਼ਵਾਸ ਜਾਗਿਆ ਤੇ ਉਹ ਨਵਾਂ ਇਤਿਹਾਸ ਸਿਰਜਣ ਦੇ ਸਮਰਥ ਹੋ ਗਿਆ। 'ਮੁਖ ਤੇ ਹਰਿ, ਚਿਤ ਮੇ ਯੁਧ' ਕਰਨ ਵਾਲੇ ਖਾਲਸੇ ਦੀ ਉਤਪਤੀ ਹੋਈ ਤੇ ਇਤਿਹਾਸ ਵਿਚ ਪਹਿਲੀ ਵੇਰ ਸ਼ਾਸਤਰ ਤੇ ਸ਼ਸਤਰ ਦੇ ਸੰਗਮ ਵਾਲੀ ਸੰਤ ਸਿਪਾਹੀ, ਅਕਾਲ ਪੁਰਖ ਦੀ ਫੌਜ ਉਤਪੰਨ ਹੋਈ ਜਿਸ ਦੀ ਬਲਵਾਨ ਸ਼ਕਤੀ ਅਗੇ ਮੁਗਲੀਆ ਹਕੂਮਤ ਦੀ ਇਮਾਰਤ ਭੁੱਗੀ ਹੋ ਕੇ, ਢਹਿ ਪਈ ਤੇ ਮਹਾਰਾਜ ਰਣਜੀਤ ਸਿੰਘ

ਦੀ ਅਗਵਾਈ ਵਿਚ ਪੰਜਾਬ ਦੇ ਲੋਕ ਆਪਣੀ ਧਰਤੀ ਦੇ ਆਪ ਮਾਲਕ ਬਣੇ। ਗੁਰੂ ਗੋਬਿੰਦ ਸਿੰਘ ਜੀ ਦਾ ਹੇਠ ਲਿਖਿਆ ਫੁਰਮਾਨ ਸੰਪੂਰਨ ਰੂਪ ਵਿਚ ਸਾਕਾਰ ਹੋ ਗਿਆ।

ਇਨ ਗਰੀਬ ਸਿਖਨ ਕੋ ਦੈਂ ਬਾਦਸ਼ਾਹੀ।
ਯਹ ਯਾਦ ਰਖਹਿ ਹਮਰੀ ਗੁਰਿਆਈ।[31]

## (3) ਖਾਲਸਾ-ਸੰਗਠਨਾਤਮਿਕ ਪੱਖ

ਧਰਮ ਦਾ ਮੂਲ ਮਨੋਰਥ ਵਿਅਕਤੀ ਦੀ ਵਾਸਤਵਿਕਤਾ ਨੂੰ ਦੈਵੀ ਸੰਭਾਵਨਾ ਪ੍ਰਦਾਨ ਕਰਨਾ ਹੈ। ਇਹ ਦੈਵੀ ਸੰਭਾਵਨਾ ਇਸ ਵਿਚਲੀ ਪਾਸ਼ਵਿਕਤਾ ਦੇ ਦਮਨ ਨਾਲ ਸੰਬੰਧਿਤ ਹੈ। ਇਸ ਦੀਆਂ ਹੱਦਾਂ ਮਹਾਨ ਮਨੁੱਖ ਨੂੰ ਉਤਪੰਨ ਕਰਨ ਦੀ ਸੀਮਾ ਨੂੰ ਛੂੰਹਦੀਆਂ ਹਨ ਜੋ ਸਮੁੱਚੀ ਸਿਰਜਨਾ ਦਾ ਉਦੇਸ਼ ਹੈ ਜਿਸ ਦੀ ਪ੍ਰਾਪਤੀ ਕੁਰਬਾਨੀ ਦੀ ਮੰਗ ਕਰਦੀ ਹੈ ਜੋ ਪ੍ਰੋ: ਪੂਰਨ ਸਿੰਘ ਅਨੁਸਾਰ ਜਾਨਵਰ ਦੀ ਨਹੀਂ ਸਗੋਂ ਮਨੁੱਖ ਵਿਚਲੇ ਪਸ਼ੂ ਦੀ ਹੈ।[32]

ਗੁਰੂ ਗੋਬਿੰਦ ਸਿੰਘ ਅਨੁਸਾਰ ਅਵਤਾਰਾਂ ਨੇ ਵਿਅਕਤੀਆਂ ਨੂੰ ਪ੍ਰਭੂ ਨਾਲ ਨਹੀਂ ਜੋੜਿਆ, ਸਗੋਂ ਆਪਣੇ ਨਾਲ ਜੋੜਿਆ ਹੈ। ਗੁਰੂ ਗੋਬਿੰਦ ਸਿੰਘ ਅਵਤਾਰਾਂ ਦੀ ਪੂਜਾ ਨੂੰ ਮਨੁੱਖ ਦੀ ਸ੍ਵੈ-ਕੇਂਦਰੀਅਤਾ ਤੋਂ ਪੈਦਾ ਹੋਣ ਵਾਲੇ ਸੰਕਟ ਨਾਲ ਅਨੁਰੂਪ ਕਰਦੇ ਹਨ। ਇਹ ਸੰਕਟ ਸੰਸਥਾ ਦੁਆਰਾ ਧਰਮ ਦੀ ਮੁੱਖ ਦ੍ਰਿਸ਼ਟੀ ਤੇ ਛਾਣ ਦਾ ਪਰਿਣਾਮ ਹੁੰਦਾ ਹੈ ਅਥਵਾ ਬਾਹਰਲੇ ਰੂਪ ਅੰਤਰੀਵੀ ਤੱਤ ਤੇ ਹਾਵੀ ਹੋ ਕੇ ਉਸ ਨੂੰ ਨਸ਼ਟ ਕਰਨ ਦੇ ਫਲਸਰੂਪ ਉਤਪੰਨ ਹੁੰਦਾ ਹੈ।[33] ਬਚਿੱਤਰ ਨਾਟਕ ਵਿੱਚ ਮਨੁੱਖੀ ਧਰਮ ਦੇ ਇਤਿਹਾਸ ਦੇ ਸੰਕਟ ਦਾ ਬਿਆਨ ਗੁਰੂ ਗੋਬਿੰਦ ਸਿੰਘ ਇਸ ਤਰ੍ਹਾਂ ਕਰਦੇ ਹਨ।

ਜੋ ਪ੍ਰਭ ਸਾਥ ਨਮਿਤ ਠਹਿਰਾਏ। ਤੇ ਹਿਆਂ ਆਏ ਪ੍ਰਭੂ ਕਹਿਵਾਏ।
ਤਾਂ ਕੀ ਬਾਤ ਬਿਸਰ ਜਾਤੀ ਭੀ। ਅਪਨੀ ਅਪਨੀ ਪਰਤ ਸੋਭ ਕੀ।
ਪਰਮ ਪੁਰਖ ਕਿਨਹੂ ਨਹਿ ਪਾਯੋ, ਬੈਰ ਬਾਦ ਅਹੰਕਾਰ ਬਢਾਯੋ
ਪੇਡ ਪਾਤ ਆਪਨ ਤੇ ਜਲੈ। ਪ੍ਰਭ ਕੇ ਪੰਥ ਨ ਕੋਊ ਚਲੈ।[34]

ਗੁਰੂ ਗੋਬਿੰਦ ਸਿੰਘ ਨੇ, ਖਾਲਸੇ ਨੂੰ ਧਾਰਮਕ ਕਰਮਕਾਂਡਾਂ ਦੀ ਨਿਰਾਰਥਕਤਾ ਪ੍ਰਤੀ ਸੁਚੇਤ ਕੀਤਾ ਤੇ ਗੁਰੂ ਨਾਨਕ ਅਮਲ ਅਨੁਸਾਰ ਧਰਮ ਨੂੰ ਮਨੁੱਖ ਨੂੰ ਰੂਹਾਨੀ ਤੌਰ ਤੇ ਤਬਦੀਲ ਕਰਨ ਦੇ ਸਮੱਰਥ ਬਣਾਇਆ। ਉਨ੍ਹਾਂ ਨੇ ਖਾਲਸੇ ਨੂੰ ਅਟੱਲ ਤੇ ਦ੍ਰਿੜ ਸਮਾਜਕ ਵਾਹਦਿਆਂ ਵਾਲਾ ਬਣਾਇਆ ਤੇ ਉਨ੍ਹਾਂ ਦੀ ਪੂਰਤੀ ਲਈ ਆਪਣੀ ਜਾਨ ਤਕ ਦਾਅ ਤੇ ਲਾਉਣ ਲਈ ਤਿਆਰ ਬਰ ਤਿਆਰ ਰਹਿਣ ਲਈ ਆਖਿਆ। ਉਨ੍ਹਾਂ ਨੇ ਖਾਲਸੇ ਨੂੰ, ਗੁਰੂ ਅਰਜਨ ਦੁਆਰਾ ਸੁਖਮਨੀ ਵਿਚ ਸੁਝਾਏ ਵਿਅਕਤੀਗਤ ਮੁਕਤੀ, ਸਮਾਜਕ ਮੁਕਤੀ ਤੇ ਵਿਸ਼ਵ ਮੁਕਤੀ ਦੇ ਤੀਹਰੇ ਉਦੇਸ਼ ਨੂੰ ਅਪਨਾਉਣ ਲਈ ਆਖਿਆ।[35]

ਸਿਖ ਧਰਮ ਹਿੰਦੂ ਧਰਮ ਦੇ ਅਵਤਾਰਵਾਦ, ਵੇਦ-ਗ੍ਰੰਥਾਂ ਦੀ ਪ੍ਰਮਾਣਿਕਤਾ ਤੇ ਜਾਤ-ਪਾਤ ਪ੍ਰਣਾਲੀ ਵਿਰੁਧ ਕ੍ਰਾਂਤੀ ਵਜੋਂ ਹੋਂਦ ਵਿਚ ਆਇਆ ਜਿਸ ਨੇ ਹਿੰਦੂ ਧਰਮ ਤੋਂ ਬਾਹਰਵਾਰ ਜਥੇਬੰਦੀ ਦਾ ਰੂਪ ਗ੍ਰਹਿਣ ਕੀਤਾ। ਹਿੰਦੂ ਧਰਮ ਦੇ ਥੋਥੇ ਕਰਮਕਾਡ ਪ੍ਰਤੀ ਰੋਸ ਵਜੋਂ ਚਲੀਆਂ ਜੈਨ ਮਤਿ, ਬੁੱਧ ਮਤਿ, ਸਿੱਧ-ਨਾਥ ਜੋਗ ਮਤਿ, ਭਗਤੀ ਮਤਿ, ਸੂਫੀ ਮਤਿ ਆਦਿ ਸਭ ਧਾਰਮਕ ਲਹਿਰਾਂ ਹਿੰਦੂ ਧਰਮ ਦੇ ਵਿਸ਼ਾਲ ਸਾਗਰ ਵਿਚ ਲੀਨ ਹੋ ਗਈਆਂ ਅਤੇ ਤੀਖਣ ਪ੍ਰਚੰਡ ਸਮਾਜਕ ਚੇਤਨਾ ਤੋਂ ਵਿਹੀਣ ਹੋਣ ਕਾਰਨ ਭਾਰਤੀ ਵਾਤਾਵਰਨ ਵਿਚ ਮੂਲ ਤਬਦੀਲੀ ਲਿਆਉਣ ਵਿਚ ਅਸਮਰਥ ਰਹੀਆਂ ਕਿਉਂਕਿ ਇਹ

ਤਤਕਾਲੀਨ ਜ਼ਾਲਮ ਸ਼ਾਸਕਾਂ ਪ੍ਰਤੀ ਤੀਖਣ ਰੋਸ ਨਹੀਂ ਕਰ ਸਕੀਆਂ ਤੇ ਇਕ ਵੱਖਰੀ ਕੌਮ ਦੇ ਬੀਜ ਨਾ ਬੀਜ ਸਕੀਆਂ।

ਜੋਗ ਮਤਿ, ਮਾਨਸਕ ਕਰਮਹੀਣਤਾ, ਦੂਜਿਆਂ ਤੇ ਨਿਰਭਰ ਰਹਿਣ ਦੀ ਪ੍ਰਵਿਰਤੀ, ਸਮਾਜਕ ਜ਼ਿੰਮੇਵਾਰੀਆਂ ਪ੍ਰਤੀ ਬੁਜ਼ਦਿਲੀ ਤੇ ਬੇਗੈਰਤੀ ਜੀਵਨ-ਸ਼ੈਲੀ ਔਰਤ ਜਾਤ ਪ੍ਰਤੀ ਨਿਖੇਧਾਤਮਿਕ ਰੁਚੀ, ਕੁਚੀਲ ਤੇ ਭੱਦੀ ਰਹਿਣੀ ਕਾਰਨ ਛੋਟੇ ਛੋਟੇ ਪੰਥਾਂ ਵਿਚ ਸੀਮਿਤ ਹੋ ਕੇ ਰਹਿ ਗਿਆ।

ਇਸਲਾਮ ਮਤਿ ਦੀ ਕੱਟੜਤਾ ਤੇ ਕਰਮਕਾਂਡ ਦੇ ਰੋਸ ਪ੍ਰਤੀ ਉਤਪੰਨ ਹੋਈ ਸੂਫ਼ੀ ਲਹਿਰ ਤਤਕਾਲੀਨ ਹਾਕਮ ਵਰਗ ਨਾਲ, ਧਾਰਮਕ ਸਾਂਝ ਕਾਰਨ ਸਮਾਜਕ ਤੇ ਰਾਜਨੀਤਕ ਖੇਤਰ ਵਿਚ ਕੋਈ ਤਬਦੀਲੀ ਨਾ ਲਿਆ ਸਕੀ ਤੇ ਮੂਕ ਰੋਸ ਲਹਿਰ ਦਾ ਰੂਪ ਬਣ ਕੇ ਪਲਾਇਨਵਾਦ ਦਾ ਸ਼ਿਕਾਰ ਹੋ ਗਈ। ਇਹ ਲਹਿਰ ਧਰਮ ਨੂੰ ਸਮਾਜਕ ਸੰਘਰਸ਼ ਦਾ ਰੂਪ ਨਾ ਦੇ ਸਕੀ ਤੇ ਆਪਣੇ ਸਿਲਸਿਲਿਆਂ ਨੂੰ ਸਿੱਖ ਗੁਰੂਆਂ ਵਾਂਗ ਸੰਗਠਿਤ ਤੇ ਵਿਵਸਥਿਤ ਰੂਪ ਨਾ ਦੇ ਸਕੀ।[36]

ਹਿੰਦੂ ਸਮਾਜ, ਬ੍ਰਾਹਮਣ ਵਰਗ ਦੀ ਸਰਦਾਰੀ ਕਾਰਨ ਸਮਾਜਕ ਦੁਫੇੜ, ਸ੍ਵੈ-ਇੱਛਾ ਦੀ ਅਧੀਨਗੀ, ਪ੍ਰੋਹਤਵਾਦੀ ਜੀਵਨ ਜਾਚ ਤੇ ਦੇਵਤਿਆਂ ਦੀ ਧੁੰਦਲੀ ਪ੍ਰਣਾਲੀ ਦੇ ਦੁਰ-ਪ੍ਰਭਾਵਾਂ ਕਾਰਨ, ਇਖਲਾਕੀ ਗਿਰਾਵਟ ਤੇ ਦਿਮਾਗੀ ਰਾਮ ਰੌਲੇ ਦਾ ਸ਼ਿਕਾਰ ਹੋ ਗਿਆ। ਬ੍ਰਾਹਮਣ ਤੇ ਖੱਤਰੀ ਵਰਗ, ਮੁਗ਼ਲ ਰਾਜ ਦਾ ਹੱਥ ਠੋਕਾ ਬਣ ਕੇ, ਆਪਣੇ ਹੀ ਹਿੰਦੂ-ਵਰਗ ਤੇ ਜ਼ੁਲਮ ਢਾਹੁਣ ਕਾਰਨ ਹਿੰਦੂ ਸਮਾਜ ਨੂੰ ਸਹੀ ਨੁਹਾਰ ਦੇਣੋ ਅਸਮਰਥ ਰਹੇ।

ਭਾਰਤੀ ਮੱਤ ਨਾਲ ਸੰਬੰਧਿਤ ਕਵੀਆਂ, ਭਗਤ ਕਬੀਰ, ਰਵਿਦਾਸ ਤੇ ਨਾਮਦੇਵ ਆਦਿ ਨੇ ਬਹੁਦੇਵ ਵਾਦ ਤੇ ਜਾਤ ਪਾਤ ਦੀ ਕਠੋਰਤਾ ਦੀ ਵਿਰੋਧਤਾ ਤਾਂ ਕੀਤੀ ਪਰ ਉਹ ਜੀਵਨ ਦੀ ਵਿਅਰਥਤਾ ਤੋਂ ਅਤਿ ਪ੍ਰਭਾਵਿਤ ਹੋਣ ਕਾਰਨ ਸਮਾਜਿਕ ਅਵਸਥਾ ਦੇ ਸੁਧਾਰ ਪ੍ਰਤੀ ਨਾ ਸੋਚ ਸਕੇ। ਉਹ ਰਾਜਨੀਤਕ ਜ਼ਾਲਮ ਹਾਕਮਾਂ ਪ੍ਰਤੀ ਰੋਸ ਨਾ ਪ੍ਰਗਟ ਕਰ ਸਕੇ। ਪ੍ਰਸਿਧ ਇਤਿਹਾਸਕਾਰ ਕਨਿੰਘਮ ਅਨੁਸਾਰ,'ਉਹ ਯੁਗਾਂ ਦੀ ਭ੍ਰਿਸ਼ਟ ਸੜਿਹਾਂਦ ਤੋਂ ਛੁਟਕਾਰਾ ਨਾ ਪਾ ਸਕੇ। ਉਨ੍ਹਾਂ ਨੇ ਕੌਮ ਦੇ ਬੀਜ ਬੀਜਣ ਦੀ ਬਜਾਇ ਮਤ-ਭੇਦਾਂ ਨੂੰ ਹੀ ਸੁਧਾਰਿਆ। ਸੁਧਾਰ ਦੇ ਸਹੀ ਸਿਧਾਤਾਂ ਨੂੰ ਅਨੁਭਵ ਕਰਨਾ ਤੇ ਉਨ੍ਹਾਂ ਵਿਸ਼ਾਲ ਬੁਨਿਆਦਾਂ ਨੂੰ ਕਾਇਮ ਕਰਨਾ ਗੁਰੂ ਨਾਨਕ ਦੇ ਹਿੱਸੇ ਹੀ ਆਇਆ ਜਿਨ੍ਹਾਂ ਦੇ ਆਧਾਰ ਤੇ ਉਨ੍ਹਾਂ ਦੇ ਵਾਰਿਸ ਗੁਰੂ ਗੋਬਿੰਦ ਸਿੰਘ ਨੇ ਦੇਸ਼ ਵਾਸੀਆਂ ਦੇ ਮਨ ਅੰਦਰ ਇਕ ਨਵੀਂ ਕੌਮੀਅਤ ਦੀ ਅੱਗ ਬਾਲ ਦਿੱਤੀ ਤੇ ਇਸ ਸਿਧਾਂਤ ਨੂੰ ਅਮਲੀ ਰੂਪ ਦਿੱਤਾ ਕਿ ਨੀਂਵੇਂ ਉਚੇਰਿਆਂ ਨਾਲ, ਜਾਤ, ਧਰਮ, ਰਾਜਨੀਤਿਕ ਤੇ ਧਾਰਮਕ ਆਸ਼ਾਵਾਂ ਦੇ ਸੰਬੰਧ ਵਿਚ ਇਕੋ ਜਿਹੇ ਹਨ।'[37]

ਤਤਕਾਲੀਨ ਲੋੜ ਕਿਸੇ ਸ਼ਕਤੀਸ਼ਾਲੀ ਸੰਗਠਨ ਦੀ ਸੀ ਜੋ ਮੁਗ਼ਲਈ ਹਾਕਮਾਂ ਦੀ ਦਹਿਸ਼ਤ ਤੇ ਜ਼ਾਲਮ ਦੀ ਵੰਗਾਰ ਦਾ ਟਾਕਰਾ ਕਰ ਸਕੇ। ਐਸੇ ਸੰਗਠਨ ਦੀ ਉਸਾਰੀ ਕਿਸੇ ਆਗੂ ਪਾਸੋਂ ਬਲਵਾਨ ਵਿਚਾਰਧਾਰਾ, ਸਪਸ਼ਟ ਸਮਾਜਕ ਉਦੇਸ਼ ਤੇ ਮਨੁੱਖੀ ਸ਼ਕਤੀਆਂ ਨੂੰ ਜਗਾਉਣ ਤੇ ਸਿਧਾਉਣ ਦੀ ਜਾਚ ਦੀ ਮੰਗ ਕਰਦੀ ਸੀ। ਗੁਰੂ ਨਾਨਕ ਦੇਵ ਜੀ ਐਸੀ ਬਲਵਾਨ ਸ਼ਖ਼ਸੀਅਤ ਦੇ ਧਾਰਨੀ ਸਨ ਜੋ ਨਾਥਾਂ ਜੋਗੀਆਂ ਤੇ ਸੂਫੀਆਂ ਨਾਲੋਂ ਸਮਾਜਿਕ ਤੇ ਰਾਜਨੀਤਿਕ ਵਿਚਾਰਾਂ ਤੇ ਦ੍ਰਿਸ਼ਟੀਆਂ ਤੋਂ ਭਿੰਨ ਸੀ। ਉਨ੍ਹਾਂ ਦੀ ਸਾਥੀਆਂ ਨੂੰ ਸੰਗਠਨ

ਕਰਨ ਦੀ ਸ਼ਕਤੀ, ਸਮਾਜਕ ਅਨੁਭਵ ਅਤੇ ਦ੍ਰਿਸ਼ਟੀ ਉਨ੍ਹਾਂ ਨੂੰ ਉਪਰੋਕਤ ਲਹਿਰਾਂ ਤੋਂ ਨਿਖੇੜਦੀ ਸੀ। ਉਨ੍ਹਾਂ ਦੀ ਸਮਾਜਕ ਆਲੋਚਨਾ ਭਰੋਸੇ ਸਿਰਫ ਸਮਾਜਿਕ ਬੁਰਿਆਈਆਂ ਤਕ ਸੀਮਿਤ ਨਹੀਂ। ਉਨ੍ਹਾਂ ਨੇ ਮਾਨਵਤਾ ਦੇ ਕਸ਼ਟਾਂ ਦੇ ਬੁਨਿਆਦੀ ਕਾਰਨ ਰਾਜਨੀਤਿਕ ਕੁਰੀਤੀਆਂ ਨੂੰ ਆਪਣੇ ਵਿਰੋਧ ਦੇ ਘੇਰੇ ਵਿਚ ਰਖਿਆ ਤੇ ਆਪਣੀ ਵਿਰੋਧੀ ਕੌਮੀ ਲਹਿਰ ਨੂੰ ਸਥਿਰ ਬਨਾਉਣ ਦੇ ਯਤਨ ਕੀਤੇ।

ਸਿੱਖ ਧਰਮ ਦੇ ਸੰਗਠਨ ਵਿਚ, ਗੁਰੂ ਨਾਨਕ ਦੇਵ ਜੀ ਦੇ ਸ਼ਬਦ ਗੁਰੂ ਤੇ ਸੰਗਤਵਾਦ ਦੇ ਸਿਧਾਂਤ ਗੁਰੂ ਅਮਰਦਾਸ ਜੀ ਦੁਆਰਾ ਬਾਈ ਮੰਜੀਆਂ ਸਥਾਪਤ ਕਰਕੇ ਸਿੱਖੀ ਪ੍ਰਚਾਰ, ਗੋਇੰਦਵਾਲ ਦੀ ਸਿਖਾਂ ਦੇ ਵਿਸ਼ੇਸ਼ ਤੀਰਥ-ਅਸਥਾਨ ਵਜੋਂ ਉਸਾਰੀ ਤੇ ਉਥੇ ਲੰਗਰ ਦੀ ਜੋਰਦਾਰ ਪ੍ਰਥਾ ਚਲਾਉਣੀ ਗੁਰੂ ਰਾਮਦਾਸ ਜੀ ਵਲੋਂ ਕ੍ਰਿਤੀਆਂ ਦੇ ਆਰਾਮ ਲਈ ਗੁਰੂ ਕਾ ਚੱਕ ਵਸਾਉਣਾ ਅਥਵਾ ਅੰਮ੍ਰਿਤ ਸਰੋਵਰ ਦੀ ਉਸਾਰੀ, ਗੁਰੂ ਅਰਜਨ ਦੇਵ ਜੀ ਦੁਆਰਾ ਆਦਿ ਗ੍ਰੰਥ ਦੀ ਸੰਪਾਦਨਾ ਤੇ ਉਨ੍ਹਾਂ ਦੀ ਸ਼ਹੀਦੀ ਐਸੇ ਕਾਰਜ ਹਨ ਜਿਨ੍ਹਾਂ ਦੁਆਰਾ ਸਿਖ ਧਰਮ ਵਧੇਰੇ ਸੰਗਠਤ ਹੋਇਆ। ਅਗਲੇਰੇ ਗੁਰੂਆਂ ਦੇ ਸਿਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਦੁਆਰਾ ਸਿੱਖ ਸ਼ਕਤੀਸਾਲੀ ਸੰਗਠਨ ਵਿਚ ਜਥੇਬੰਦ ਹੋਏ। ਗੁਰਬਾਣੀ ਨੇ ਲੋਕਾਂ ਨੂੰ ਗੁਰੂ-ਚਰਨਾਂ ਦੇ ਭੌਰੇ ਬਣਾ ਦਿੱਤਾ ਤੇ ਉਹ ਸੰਗਤਾਂ ਦੇ ਰੂਪ ਵਿਚ ਸੰਗਠਿਤ ਹੋ ਗਏ। ਇਸੇ ਸੰਗਤ ਦਾ ਸਹਿਜ ਵਿਕਾਸ ਭਾਈ ਗੁਰਦਾਸ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਰਾਹੀਂ ਖਾਲਸੇ ਦੇ ਸਰੂਪ ਵਿਚ ਹੋਇਆ।[17] ਭਾਈ ਸਾਹਿਬ ਭਾਈ ਕਪੂਰ ਸਿੰਘ ਅਨੁਸਾਰ ਖਾਲਸਾ-ਸੰਗਠਨ ਹਿੰਦੂ ਧਰਮ ਦੀ ਸਮਾਜਕ ਆਦਰਸ਼ਾਂ ਤੇ ਸਮਾਜਕ ਸੰਗਠਨ ਵਿਚ ਸੰਪੂਰਨ ਤੇ ਬੁਨਿਆਦੀ ਕ੍ਰਾਂਤੀ ਲਿਆ ਕੇ ਉਸਾਰਿਆ ਗਿਆ।[18] ਹਿੰਦੂ ਧਰਮ ਵਿਚ ਹਿੰਦੂਆਂ ਦੇ ਸਮੂਹ ਨੂੰ, ਸੰਗਤ ਵਰਗਾ ਪ੍ਰਭਾਵਸ਼ਾਲੀ ਸਥਾਨ ਪ੍ਰਾਪਤ ਨਹੀਂ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦਾਂ ਦੀ ਵਿਚੋਲਗੀ ਖਤਮ ਕੀਤੀ ਤਾਂ ਉਨ੍ਹਾਂ ਦਾ ਕੰਮ ਸਥਾਨਕ ਸੰਗਤ ਨੇ ਸੰਭਾਲ ਲਿਆ ਤੇ ਗੁਰੂ ਦੇ ਪ੍ਰਤਿਨਿਧ ਦੀ ਹੈਸੀਅਤ ਵਿਚ ਫੈਸਲੇ ਲੈਣੇ ਸ਼ੁਰੂ ਕਰ ਦਿੱਤੇ। ਇਸ ਦੇ ਸੁਭਾਵਕ ਸਿੱਟੇ ਵਜੋਂ ਗੁਰੂ ਗੋਬਿੰਦ ਸਿੰਘ ਨੇ ਕਿਸੇ ਇਕ ਸਿਖ ਨੂੰ ਆਪਣਾ ਉਤਰਾਧਿਕਾਰੀ ਥਾਪਣ ਦੀ ਥਾਂ ਖਾਲਸਾ ਪੰਥ ਨੂੰ ਆਪਣਾ ਉਤਰਾਧਿਕਾਰੀ ਮੰਨ ਲਿਆ। ਇਸ ਤਰ੍ਹਾਂ ਖਾਲਸਾ, ਜਿਵੇਂ ਕਿ ਕਵੀ ਸੈਨਾਪਤ ਨੇ ਕਿਹਾ ਹੈ, ਖਾਲਸਾ ਗੁਰੂ ਦਾ ਸਾਕਾਰ ਰੂਪ ਬਣ ਗਿਆ ਅਥਵਾ ਪੰਥ ਹੀ ਗੁਰੂ ਬਣ ਗਿਆ।[19]

## (4) ਖਾਲਸਾ ਇਕ ਅਸੀਮ ਸ਼ਕਤੀ ਸੰਗਠਨ

ਗੁਰੂ ਗੋਬਿੰਦ ਸਿੰਘ ਨੇ, ਖਾਲਸਾ ਸੰਗਠਨ ਨੂੰ ਅਸੀਮ ਸ਼ਕਤੀ ਵਾਲਾ ਬਣਾਇਆ। ਇਸ ਮਨੋਰਥ ਲਈ ਆਪਣੇ ਅੰਤ ਵੇਲੇ, ਆਪਣੇ ਆਪ ਨੂੰ ਖਾਲਸੇ ਵਿਚ ਅਭੇਦ ਕਰ ਦਿੱਤਾ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ, ਖਾਲਸੇ ਨੂੰ ਗੁਰੂ ਪੰਥ ਦਾ ਰੂਪ ਦੇ ਦਿੱਤਾ। ਪੰਜਾਂ ਪਿਆਰਿਆਂ ਕੋਲੋਂ ਆਪ ਅੰਮ੍ਰਿਤ ਛਕ ਕੇ, ਖਾਲਸੇ ਨੂੰ ਗੁਰੂ ਬਣਾ ਲਿਆ। ਇਸ ਤਰ੍ਹਾਂ ਆਪ ਖਾਲਸਾ ਬਣੇ ਤੇ ਖਾਲਸੇ ਨੂੰ ਗੁਰੂ ਗੋਬਿੰਦ ਸਿੰਘ ਬਣਾਇਆ। ਚਮਕੌਰ ਦੀ ਗੜ੍ਹੀ ਨੂੰ, ਪੰਥਕ ਆਗਿਆ ਅਨੁਸਾਰ ਤਿਆਗਿਆ ਤਾਂ ਕਿ ਲੋਕ ਜੋਗਿ ਜੁਗਤਿ ਨੂੰ ਗੁਰੂ-ਪੰਥ ਵਿਚ ਅਭੇਦ ਹੋਈ ਮੰਨਣ।

ਇਸ ਖਾਲਸੇ ਨੂੰ ਗੁਰੂ ਗੋਬਿੰਦ ਸਿੰਘ ਨੇ ਬੇਅੰਤ ਵਡਿਆਈ, ਵਿਸ਼ੇਸ਼ ਗੌਰਵ, ਲਾਸਾਨੀ ਮਹੱਤਵ ਤੇ ਅਜੋੜ ਰੁਤਬਾ ਪ੍ਰਦਾਨ ਕਰਦਿਆਂ ਹੋਇਆਂ, ਉਸ ਨੂੰ 'ਖਾਸ ਰੂਪ'

ਆਪਣਾ ਨਿਵਾਸ ਅਸਥਾਨ, ਇਸ਼ਟ ਸੁਹਿਰਦ, ਆਪਣਾ ਬਿਰਦ, ਪਿੰਡ ਪਰਾਨ, ਜਾਨ ਕੀ ਜਾਨ, ਸਾਗਰ ਬੂੰਦੇਰੋ ਕਹਿਕੇ ਆਪਣੇ ਤੇ ਖਾਲਸੇ ਵਿਚ ਪੂਰਨ ਅਭੇਦਤਾ ਦਾ ਪ੍ਰਗਟਾਵਾ ਕੀਤਾ। ਮਨੁੱਖੀ ਇਤਿਹਾਸ ਵਿਚ ਆਪਣੇ ਅਨੁਆਈਆਂ ਨੂੰ ਕਿਸੇ ਗੁਰੂ ਵਲੋਂ ਇੰਨੀਆਂ ਬਖਸ਼ਿਸਾਂ ਪ੍ਰਦਾਨ ਨਹੀਂ ਕੀਤੀਆਂ ਗਈਆਂ।

ਜਿਵੇਂ:-

ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉਂ ਕਰੋਂ ਨਿਵਾਸ।
ਖਾਲਸਾ ਮੇਰੋ ਮੁਖ ਹੈ ਅੰਗਾ। ਖਾਲਸੇ ਕੇ ਹੌਂ ਸਦ ਸਦ ਸੰਗਾ।

-----------------------------------

ਰੋਮ ਰੋਮ ਜੇ ਰਸਨਾ ਪਾਊਂ। ਤਦਪ ਖਾਲਸਾ ਜਸ ਤਹਿ ਗਾਊਂ।
ਹੌਂ ਖਾਲਸਾ ਕੋ, ਖਾਲਸਾ ਮੇਰੋ। ਓਤ ਪੋਤ ਸਾਗਰ ਬੂੰਦੇਰੋ।

ਖਾਲਸੇ ਨੂੰ ਅਜੇਹਾ ਗੌਰਵਸ਼ੀਲ ਰੁਤਬਾ ਪ੍ਰਦਾਨ ਕਰਨ ਦਾ ਨਤੀਜਾ ਹੀ ਸੀ ਕਿ ਖਾਲਸਾ ਪੂਰਨ ਕਲਾਧਾਰੀ, ਸਜੀਵ ਹਸਤੀ ਬਣ ਗਿਆ ਤੇ ਇਸ ਵਿਚ ਵਾਹਿਗੁਰੂ ਦੀ ਕਲਾ ਵਰਤਣ ਲੱਗੀ। ਖਾਲਸੇ ਵਿਚ ਅਨੰਤ ਸ਼ਕਤੀ ਦੇ ਹੜ੍ਹ ਜਾਗ ਪਏ। ਮਨੁੱਖੀ ਸਮੱਰਥਾ ਦੀ ਸੰਭਾਵਨਾ ਬੇਅੰਤ ਹੋ ਗਈ ਤੇ ਐਸੀ ਬਲਵਾਨ ਚੇਤਨਾ ਜਾਗ ਪਈ ਜਿਸ ਦੀ ਸ਼ਕਤੀ ਅਗੇ ਮੁਗਲੀਆ ਹਕੂਮਤ ਦਾ ਸੂਰਜ ਵੀ ਡੁੱਬ ਗਿਆ। ਚੇਲੇ ਵਿਚ ਇਸ ਤਰ੍ਹਾਂ ਦਾ ਸਮਰਥਾ ਜਗਾਊ ਤੇ ਸ਼ਕਤੀ ਉਪਜਾਊ ਸੰਕਲਪ ਹਿੰਦੂ ਧਰਮ ਦੀ ਬ੍ਰਾਹਮਣਵਾਦੀ ਪ੍ਰਣਾਲੀ ਵਿਚ ਉੱਕਾ ਹੀ ਗੈਰ ਹਾਜ਼ਰ ਸੀ। ਉਸ ਪ੍ਰਣਾਲੀ ਵਿਚ ਤਾਂ ਚੇਲਿਆਂ ਨੂੰ ਦਬੇਲ ਘਟੀਆ ਤੇ ਕਾਇਰ ਬਣਾ ਕੇ, ਦਾਸ ਬਣਾ ਕੇ ਰਖਿਆ ਜਾਂਦਾ ਸੀ। ਗੁਰੂ ਗੋਬਿੰਦ ਸਿੰਘ ਨੇ ਚੇਲੇ ਭਾਵ ਖਾਲਸੇ ਨੂੰ ਆਪਣਾ ਖਾਸ ਰੂਪ ਦਸ ਕੇ, ਇਸ ਨੂੰ ਹੋਣੀਆਂ ਦਾ ਸ਼ਕਤੀਸਾਲੀ ਸਾਹ ਸਵਾਰ ਬਣਾ ਦਿੱਤਾ।[40] ਇਸ ਤਰ੍ਹਾਂ ਉਹ ਖਾਲਸੇ ਦੇ ਰੂਪ ਵਿਚ ਇਕ ਮਹਾਨ ਮਨੁੱਖ ਨੂੰ ਉਤਪੰਨ ਕਰਨ ਵਿਚ ਸਫਲ ਹੋਏ ਜੋ ਹਰੇਕ ਧਰਮ ਦਾ ਮੂਲ ਮਨੋਰਥ ਹੁੰਦਾ ਹੈ।

## (5) ਖਾਲਸਾ-ਸੰਗਠਨ ਦੇ ਮੁਢਲੇ ਸਿਧਾਂਤ

ਖਾਲਸੇ ਨੂੰ ਗੁਰੂ ਗੋਬਿੰਦ ਸਿੰਘ ਨੇ, ਗੁਰੂ ਨਾਨਕ ਅਮਲ ਅਨੁਸਾਰ ਅਕਾਲ ਪੁਰਖ ਦੀ ਫੌਜ ਦੇ ਸ਼ਕਤੀਸਾਲੀ ਸੰਗਠਨ ਦੇ ਸਰੂਪ ਵਿਚ ਉਸਾਰਿਆ। ਉਸ ਨੂੰ ਹੇਠ ਲਿਖੇ ਸਿਧਾਤਾਂ ਦਾ ਪਾਬੰਦ ਰਹਿਣ ਲਈ ਆਖਿਆ ਤਾਂ ਕਿ ਉਹ 'ਅਕਾਲ ਪੁਰਖ ਦੀ ਫੌਜ' ਦੇ ਜ਼ਬਤ ਤੇ ਮਿਆਰ ਦੇ ਸਦਾ ਲਈ ਪੂਰਾ ਉਭਰਦਾ ਰਹੇ।

1. ਖਾਲਸੇ ਲਈ ਇਹ ਜ਼ਰੂਰੀ ਕਰਾਰ ਦਿੱਤਾ ਗਿਆ ਕਿ ਉਹ ਬਿਪਰਨ ਕੀ ਰੀਤ ਨਾ ਅਪਣਾਵੇ ਅਥਵਾ ਪਰੰਪਰਾਵਾਦ ਤੇ ਕਰਮਕਾਂਡ ਤੋਂ ਮੁਕਤ ਰਹੇ ਨਹੀਂ ਤਾਂ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਆਤਮਿਕ ਬੱਲ ਤੋਂ ਹੀਣਾ ਹੋ ਜਾਏਗਾ।[41]
2. ਖਾਲਸਾ ਕਦੇ ਵੀ ਕਿਸੇ ਵਿਅਕਤੀ ਦੇ ਨਿੱਜੀ ਹਿੱਤਾਂ ਦੇ ਅਧੀਨ ਨਾ ਹੋਵੇ ਤੇ ਆਪਣੀ ਦ੍ਰਿਸ਼ਟੀ ਸੀਮਾਂ ਨੂੰ ਵਿਨਾਸਸ਼ੀਲ ਦੇਵਤਿਆਂ ਨੂੰ, ਅਵਤਾਰਾਂ ਤੇ ਪੈਗੰਬਰਾਂ ਤੋਂ ਪਾਰ ਸਥਾਪਤ ਕਰੇ। ਇਸੇ ਮਨੋਰਥ ਲਈ ਗੁਰੂ ਗੋਬਿੰਦ ਸਿੰਘ ਨੇ ਆਪਣੀ ਦੈਵੀਕਰਣ ਦੀ ਪ੍ਰਕਿਰਿਆ ਨੂੰ ਰੱਦ ਕਰ ਦਿੱਤਾ ਤੇ ਕਿਹਾ ਕਿ ਖਾਲਸਾ ਮੈਨੂੰ ਅਵਤਾਰ ਜਾਂ ਪੈਗੰਬਰ ਸਮਝਣ ਦੀ ਥਾਂ ਕੇਵਲ ਦੈਵੀ ਇੱਛਾ ਦਾ ਪ੍ਰਤਿਨਿਧ ਸਮਝੇ।[42]
3. ਖਾਲਸਾ ਸਿੱਖ ਧਰਮ ਵਿਚ ਪ੍ਰਵੇਸ਼ ਕਰਨ ਲਈ ਪੰਜਾਂ ਪਿਆਰਿਆਂ ਤੋਂ ਹੀ ਅੰਮ੍ਰਿਤ

ਛਕੇ ਤੇ ਹੋਰ ਕਿਸੇ ਕਿਸਮ ਦੀ ਸਿੱਖਿਆ ਤੇ ਦੀਖਿਆ ਲਈ ਗੁਰੂ-ਡੰਮ ਤੇ ਮਸੰਦ-ਪ੍ਣਾਲੀ ਤੋਂ ਸੁਤੰਤਰ ਰਹੇ ਕਿਉਂਕਿ ਆਪਣੇ ਅੰਤ ਵੇਲੇ, ਉਨ੍ਹਾਂ ਨੇ, ਆਦਿ ਗ੍ਰੰਥ ਦੀ ਤਾਬਿਆ ਅਧੀਨ ਖਾਲਸੇ ਨੂੰ ਗੁਰਤਾ ਸੌਂਪ ਦਿੱਤੀ ਸੀ ਤੇ ਸਿੱਖ ਧਰਮ ਅੰਦਰ ਦਾਖਲੇ ਲਈ ਪੰਜ-ਪਿਆਰਿਆਂ ਦੀ ਲੋਕ-ਤੰਤਰੀ ਸੰਸਥਾ ਚਾਲੂ ਕੀਤੀ ਸੀ। ਇਸ ਤਰ੍ਹਾਂ ਉਨ੍ਹਾਂ ਨੇ ਖਾਲਸੇ ਦੀ ਰੂਹਾਨੀ ਯੋਗਤਾ ਨੂੰ ਸਥਿਰ ਕਰ ਦਿੱਤਾ ਸੀ ਤੇ ਇਸ ਨੂੰ ਵਿਰਾਸਤ ਤੇ ਸਾਮੰਤੀ ਸਿਧਾਂਤ ਤੋਂ ਸੁਤੰਤਰ ਕਰ ਦਿੱਤਾ ਸੀ।[43]

4. ਖਾਲਸਾ ਮਨੁੱਖ ਤੇ ਰੱਬ ਵਿਚਕਾਰ ਧਾਰਮਕ ਪੁਜਾਰੀਆਂ ਦੀ ਵਿਚੋਲਗੀ ਦੇ ਸਾਧਨ ਤੇ ਕਰਮਕਾਂਡ ਨੂੰ ਆਤਮਿਕ ਮੌਤ ਦੇ ਬਰਾਬਰ ਸਮਝੇ ਤੇ ਹਮੇਸਾਂ ਜਾਗਤ ਜੋਤ ਅਥਵਾ ਪਰਮਾਤਮਾ ਦੀ ਸਕ੍ਰਿਆ ਸ਼ਕਤੀ ਦਾ ਪੁਜਾਰੀ ਬਣੇ ਤੇ ਜੋਤ ਦੇ ਅਨੁਭਵ ਪ੍ਰਕਾਸ਼ ਨੂੰ ਆਪਣਾ ਗੁਰੂ ਮੰਨੇ। ਉਸੇ ਤੋਂ ਅਗਵਾਈ ਲਵੇ ਤੇ ਆਪਣੀ ਸਥਿਤੀ ਨੂੰ ਰੱਬ ਨਾਲ ਇਕਮਿਕ ਕਰਕੇ ਜਾਣੇ।

5. ਖਾਲਸਾ ਪਰਮ ਹਸਤੀ ਸੰਬੰਧੀ 'ਸਰਬ ਨਿਵਾਸੀ ਸਦਾ ਅਲੇਪਾ' ਦੇ ਸਿਧਾਂਤ ਨੂੰ ਅਪਣਾਏ। ਰੱਬ ਦੀ ਸਰਬ ਵਿਆਪੀ ਵਿਸ਼ੇਸ਼ਤਾ ਅਨੁਸਾਰ, ਉਹ ਸਾਰੇ ਮਨੁੱਖਾਂ ਵਿਚ ਆਤਮਿਕ ਤੇ ਨੈਤਿਕ ਤੱਤਾਂ ਦੀ ਤਲਾਸ਼ ਕਰੇ ਤੇ ਸਰਬ ਜੀਆਂ ਪ੍ਰਤੀ ਪਰਉਪਕਾਰ ਤੇ ਦਯਾ ਦੀ ਭਾਵਨਾ ਵਿਕਸਿਤ ਕਰੇ। ਭਾਈ ਕਨ੍ਹਈਆ ਇਸ ਵਿਸ਼ਾਲ ਦ੍ਰਿਸ਼ਟੀ ਨਾਲ, ਅਨੰਦਪੁਰ ਦੀ ਜੰਗ ਵਿਚ, ਖਾਲਸਾ ਫੌਜ ਰਾਹੀਂ ਜ਼ਖ਼ਮੀ ਕੀਤੇ ਮੁਸਲਮਾਨ ਸਿਪਾਹੀਆਂ ਨੂੰ ਪਾਣੀ ਪਿਲਾ ਕੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਨਜ਼ਰਾਂ ਵਿਚ ਪ੍ਰਵਾਨ ਚੜ੍ਹਿਆ ਸੀ।

6. ਖਾਲਸਾ ਹਮੇਸ਼ਾਂ ਰੱਬੀ ਧਰਮ ਨੂੰ ਮੰਨੇ। ਰੱਬੀ ਧਰਮ ਇਹ ਹੈ ਕਿ ਸਾਰੇ ਦੁਨੀਆਂ ਦੇ ਵੱਖ ਵੱਖ ਧਰਮ ਸੁਰੱਖਿਅਤ ਰਹਿਣ ਤੇ ਲੋਕ ਇਕ ਦੂਜੇ ਦੇ ਧਰਮ ਦੀ ਰਾਖੀ ਲਈ ਕਰਮਸ਼ੀਲ ਹੋਣ। ਦੁਨੀਆਂ ਦੇ ਸੁਹਜ ਦਾ ਕਾਰਨ ਧਰਮਾਂ ਦੀ ਵੰਨ ਸੁਵੰਨਤਾ ਹੈ। ਜੋ ਵੱਖ ਵੱਖ ਸਭਿਆਚਾਰਾਂ ਦੀ ਪ੍ਰਤਿਨਿਧ ਹੈ। ਕੋਈ ਧਰਮ ਅੰਤਿਮ ਨਹੀਂ ਤੇ ਕੋਈ ਕੌਮ ਰੱਬ ਦੁਆਰਾ ਚੁਣੀ ਹੋਈ ਨਹੀਂ। ਮੁਗਲੀਆ ਸਲਤਨਤ ਮੁਸਲਮਾਨਾਂ ਨੂੰ ਰੱਬ ਦੀ ਵਿਸ਼ੇਸ਼ ਚੁਣੀ ਹੋਈ ਕੌਮ ਸਮਝਦੀ ਸੀ ਤੇ ਪੈਗੰਬਰ ਮੁਹੰਮਦ ਨੂੰ ਦੈਵੀ ਇਲਹਾਮ ਦੀ ਪ੍ਰਾਪਤੀ ਕਰਨ ਵਾਲਾ ਅੰਤਿਮ ਪੈਗੰਬਰ ਮੰਨਦੀ ਸੀ ਜਿਸ ਤੇ ਆ ਕੇ ਪੈਗੰਬਰਾਂ ਦੀ ਲੜੀ ਖਤਮ ਹੋ ਜਾਂਦੀ ਹੈ। ਉਪਰੋਕਤ ਦੋਵੇਂ ਸੰਕਲਪ ਮੁਗਲਾਂ ਦੀ ਦਮਨਕਾਰੀ ਨੀਤੀ ਦਾ ਅਨਿੱਖੜ ਅੰਗ ਸਨ ਤੇ ਉਹ ਸਭਿਆਚਾਰਕ ਅਨੇਕਤਾ ਮਿਟਾ ਕੇ, ਆਪਣੇ ਧਰਮ ਨੂੰ ਭਾਰਤੀ ਦੂਜੀਆਂ ਕੌਮਾਂ ਤੇ ਜਬਰੀ ਠੋਸਣਾ ਚਾਹੁੰਦੇ ਸਨ।[44] ਅਕਾਲ ਤੇ ਮਾਨਵਤਾ ਦੇ ਪੁਜਾਰੀ ਖਾਲਸੇ ਨੇ ਮੁਗਲੀਆ ਰਾਜ ਨਾਲ, ਉਸਦੇ ਖਾਤਮੇ ਤਕ ਸ਼ਸਤਰ-ਬੱਧ ਫੌਜੀ ਸੰਘਰਸ਼ ਕੀਤਾ ਤੇ ਭਾਰਤ ਦੀ ਬਹੁ-ਧਰਮੀ ਸਭਿਆਚਾਰਕ ਵੰਨ ਸੁਵੰਨਤਾ ਨੂੰ ਸਦਾ ਲਈ ਬਚਾ ਲਿਆ ਤੇ ਸਰਬ-ਧਰਮ-ਰੱਖਿਆ ਦੇ ਰੱਬੀ ਨਿਯਮ ਦੀ ਪਾਲਨਾ ਕੀਤੀ।

7. ਖਾਲਸੇ ਤੇ ਅਕਾਲ ਪੁਰਖ ਦੇ ਆਦੇਸ਼ਾਂ ਵਿਚ ਇਕਸਾਰਤਾ ਹੋਣੀ ਚਾਹੀਦੀ ਹੈ। ਅਕਾਲ ਪੁਰਖ ਸਮੁੱਚੀ ਸ੍ਰਿਸ਼ਟੀ ਦਾ ਪਾਲਕ ਤੇ ਦਾਤਾ ਹੈ। ਉਸ ਦਾ ਅਤੇ ਜੀਵਾਂ ਦਾ ਰਿਸ਼ਤਾ ਮਾਤਾ ਪਿਤਾ ਵਾਲਾ ਹੈ।[45] ਇਹ ਦੁਨੀਆ ਕਾਦਰ ਦੀ ਬਗੀਚੀ ਹੈ ਜਿਸ ਦੀ ਦੇਖ ਰੇਖ ਉਹ ਮਾਲੀ ਵਾਂਗ ਕਰਦਾ ਹੈ।[46] ਅਕਾਲ ਪੁਰਖ ਦੀ ਪਰਮ ਹਸਤੀ, ਸਿਰਜਨਾਤਮਿਕ ਨਿਯਮ ਅਨੁਸਾਰ ਏਕ ਤੋਂ ਅਨੇਕ ਹੋ ਕੇ।[47] ਸੰਸਾਰ ਦੇ ਅਨੇਕ ਜੀਵਾਂ, ਧਰਮਾਂ ਤੇ ਵੰਨ

ਸੁਵੰਨੇ ਸਭਿਆਚਾਰਾਂ ਵਿਚ ਫੈਲ ਗਈ ਹੈ। ਇਸ ਅਨੇਕਤਾ ਦੀ ਸੁਰੱਖਿਆ ਵਿਚ ਪਰਮਾਤਮਾ ਦੀ ਪ੍ਰਸੰਨਤਾ ਹੈ। ਸ੍ਰਿਸ਼ਟੀ ਦੇ ਸਾਰੇ ਅੰਗ ਤੇ ਪ੍ਰਪੰਚ ਆਪਣੀ ਆਪਣੀ ਥਾਵੇਂ ਚੰਗੇ ਪਾਸੇ ਵਲ ਵਧ ਰਹੇ ਹਨ ਜਿਸ ਕਰਕੇ ਕੁਲ ਸ੍ਰਿਸ਼ਟੀ ਤਬਾਹੀ ਵਲ ਨਹੀਂ, ਸਗੋਂ ਤਰੱਕੀ ਵਲ ਵਧ ਰਹੀ ਹੈ।[48] ਸ੍ਰਿਸ਼ਟੀ ਦੀ ਇਸ ਪ੍ਰਕਿਰਿਆ ਤੋਂ ਖਾਲਸਾ ਸਰਬਤ ਦੇ ਭਲੇ ਦੀ ਪ੍ਰੇਰਨਾ ਲਵੇਗਾ। ਪਰਮਾਤਮਾ ਨੇ ਇਹ ਸੰਸਾਰ ਸੰਤਾਂ ਦੇ ਵਿਗਾਸ ਲਈ ਬਣਾਇਆ ਹੈ।[49] ਦੁਸ਼ਟਾਂ ਦਾ ਨਾਸ਼ ਤੇ ਸੰਤਾਂ ਦੀ ਸੁਰੱਖਿਅਤਾਂ ਤੇ ਸਵੈਮਾਨ ਰਖਣਾ ਪਰਮਾਤਮਾ ਦਾ ਬਿਰਦ ਹੈ।[50] ਹਰੇਕ ਯੁੱਗ ਵਿਚ ਭਗਤਾਂ ਦੀ ਜੈ ਜੈ ਕਾਰ ਕਰਵਾਉਣੀ ਪਰਮਾਤਮਾ ਦਾ ਕਰਤਵ ਹੈ, ਉਹ ਹਰਨਾਕਸ਼ ਵਰਗੇ ਦੁਸ਼ਟਾਂ ਦਾ ਨਾਸ਼ ਕਰਦਾ ਹੈ ਤੇ ਪ੍ਰਹਿਲਾਦ ਵਰਗੇ ਭਗਤਾਂ ਦੀ ਰਖਿਆ ਕਰਦਾ ਹੈ।[51] ਅਕਾਲ ਪੁਰਖ ਦੇ ਇਹ ਕਰਤਵ ਤੇ ਉਦੇਸ਼ ਖਾਲਸੇ ਦੇ ਦਿਲ ਦਿਮਾਗ ਵਿਚ ਛਾਏ ਰਹਿਣੇ ਚਾਹੀਦੇ ਹਨ। ਦੀਨ-ਦੁਖੀ ਦੀ ਸੇਵਾ ਉਸਨੂੰ ਜਾਨ ਵਾਰ ਕੇ ਕਰਨੀ ਹੋਵੇਗੀ। ਮਿਸਾਲ ਵਜੋਂ ਜੱਸਾ ਸਿੰਘ ਰਾਮਗੜ੍ਹੀਆਂ (ਦੇਹਾਂਤ 1802 ਈ) ਨੇ ਇਕ ਵਾਰ ਹਿਸਾਰ ਦੇ ਹਾਕਮ ਪਾਸੋਂ ਬ੍ਰਾਹਮਣ ਲੜਕੀਆਂ ਨੂੰ ਜੰਗ ਕਰਕੇ ਛੁਡਵਾਇਆ ਸੀ।[52]

ਉਪਰੋਕਤ ਅਸੂਲ ਅਪਨਾ ਕੇ, ਖਾਲਸਾ ਅਕਾਲ ਪੁਰਖ ਦੀ ਫੌਜ ਦਾ ਸੰਤ ਸਿਪਾਹੀ ਬਣਨ ਦੇ ਕਾਬਲ ਹੁੰਦਾ ਹੈ ਤੇ ਸੰਸਾਰ ਵਿਚ ਰਹਿੰਦਿਆਂ ਹੋਇਆ ਗੌਰਵਸ਼ੀਲ, ਕਰਮਸ਼ੀਲ, ਸੰਘਰਸਸ਼ੀਲ ਤੇ ਗਤੀਸ਼ੀਲ ਜੀਵਨ ਜੀਂਦਾ ਹੈ।

## (6) ਜੰਗ ਸੰਬੰਧੀ ਖਾਲਸਾ-ਫੌਜ ਦਾ ਵਿਸ਼ੇਸ਼ ਦ੍ਰਿਸ਼ਟੀਕੋਂਨ

ਖਾਲਸਾ ਕਦੀ ਵੀ ਸ਼ਕਤੀ, ਧੰਨ ਦੀ ਪ੍ਰਾਪਤੀ ਤੇ ਬਹਾਦਰੀ ਦਾ ਵਿਖਾਵਾ ਕਰਨ ਲਈ ਜੰਗ ਨਹੀਂ ਕਰਦਾ ਸਗੋਂ ਧਰਮ-ਯੁੱਧ ਦੇ ਚਾਉ ਨਾਲ, ਸੰਤਾਂ ਨੂੰ ਉਬਾਰਨ ਤੇ ਦੁਸ਼ਟਾਂ ਨੂੰ ਸੰਘਾਰਨ ਲਈ ਲੜਦਾ ਹੈ। 'ਸੰਤਾ ਮਾਨਉ ਦੂਤਾ ਡਾਨੋ ਇਹ ਕੁਟਵਾਰੀ ਮੇਰੀ' (ਪੰਨਾ 969-70) ਦਾ ਗੁਰਬਾਣੀ ਫੁਰਮਾਨ ਉਸ ਲਈ ਹਮੇਸ਼ਾਂ ਪ੍ਰੇਰਨਾ ਸ੍ਰੋਤ ਰਿਹਾ ਹੈ। ਖਾਲਸੇ ਦੀਆਂ ਜੰਗਾਂ ਮੁਲਕਗੀਰੀ ਦੀ ਹਵਸ ਤੋਂ ਮੁਕਤ ਹਨ। ਉਸ ਦੀਆਂ ਲੜਾਈਆਂ ਬਚਾਉ ਦੀਆਂ ਹਨ ਤੇ ਮਨੁੱਖੀ ਅਣਖ ਤੇ ਆਨ ਦੀ ਬਹਾਲੀ ਲਈ ਹਨ। ਇਹ ਪਿਆਰ ਨੂੰ ਹਥਿਆਰ ਬਣਾ ਕੇ ਲੜੀਆਂ ਜਾਂਦੀਆਂ ਹਨ। ਜਿਵੇਂ ਭੰਗਾਣੀ ਦੀ ਜਿੱਤ ਤੋਂ ਬਾਅਦ, ਗੁਰੂ ਗੋਬਿੰਦ ਸਿੰਘ ਜੀ ਨੇ, ਕਿਸੇ ਜ਼ਮੀਨ ਦੇ ਟੁਕੜੇ ਤੇ ਕਬਜ਼ਾ ਨਹੀਂ ਸੀ ਕੀਤਾ ਸਗੋਂ ਰੱਬ ਦਾ ਸ਼ੁਕਰ ਕਰਦਿਆਂ ਕਿਹਾ ਸੀ, "ਭਈ ਜੀਤ ਮੇਰੀ, ਕ੍ਰਿਪਾ ਕਾਲ ਕੇਰੀ।"[53] ਗੁਰੂ ਗੋਬਿੰਦ ਸਿੰਘ ਨੇ ਹਮੇਸ਼ਾਂ ਜਾਬਰ ਨੂੰ ਮਾਰਨ ਦੀ ਸਲਾਹ ਦਿੱਤੀ ਨਾ ਕਿ ਆਮ ਮਨੁਖਾਂ ਨੂੰ। ਸ਼ਕਤੀ ਦੀ ਵਰਤੋਂ ਹਮੇਸ਼ਾਂ ਗਰੀਬ ਦੀ ਰੱਖਿਆ ਲਈ ਤੇ ਜਰਵਾਣੇ ਦੀ ਭਖਿਆ ਦੇ ਅਸੂਲ ਅਧੀਨ ਕੀਤੀ ਗਈ ਤੇ ਤਲਵਾਰ ਉਦੋਂ ਉਠਾਈ ਗਈ ਜਦੋਂ ਬਾਕੀ ਹੀਲੇ ਨਿਰਾਰਥਕ ਹੋ ਗਏ।[54] ਗੁਰੂ ਗੋਬਿੰਦ ਸਿੰਘ ਨੂੰ ਮੁਗਲ ਵਿਰੋਧੀ ਸਾਬਤ ਕਰਨ ਵਾਲੇ ਉਨ੍ਹਾਂ ਦੇ ਵਿਅਕਤਿੱਤਵ ਨਾਲ ਪੂਰਾ ਇਨਸਾਫ ਨਹੀਂ ਕਰਦੇ। ਜੇ ਗੁਰੂ ਜੀ ਮੁਸਲਮਾਨਾਂ ਦੇ ਵਿਰੁੱਧ ਹੁੰਦੇ ਤਾਂ ਕਦੀ ਵੀ ਪੀਰ ਬੁੱਧੂ ਸ਼ਾਹ ਵਰਗੇ ਨੇਕ ਦਿਲ ਮੁਸਲਮਾਨ ਭੰਗਾਣੀ ਦੇ ਯੁੱਧ ਵਿਚ ਆਪਣੇ ਦੋ ਹਜ਼ਾਰ ਚੇਲਿਆਂ ਸਮੇਤ ਗੁਰੂ ਜੀ ਦੀ ਮਦਦ ਨਾ ਕਰਦੇ। ਗੁਰੂ ਜੀ ਨੇ ਕਦੇ ਵੀ ਆਪਣੇ ਦੁਸ਼ਮਣ ਨੂੰ ਸਦੀਵੀ ਦੁਸ਼ਮਣ ਨਾ ਸਮਝਿਆ। ਜਿਵੇਂ ਭੰਗਾਣੀ ਵਿਖੇ ਗੁਰੂ ਨਾਲ ਯੁੱਧ ਛੇੜਨ ਵਾਲੇ ਭੀਮ ਚੰਦ ਨੇ ਜਦੋਂ ਅਲਫ ਖਾਂ ਵਿਰੁਧ ਸਹਾਇਤਾ ਮੰਗੀ ਤਾਂ ਗੁਰੂ ਜੀ ਨੇ ਸਾਰੇ ਗੁੱਸੇ ਗਿਲੇ ਭੁਲਾਕੇ ਸਹਾਇਤਾ ਕੀਤੀ।

ਖਾਲਸਾ ਹਮੇਸ਼ਾਂ ਜੰਗ ਵਿਚ ਅਕਾਲ ਦੇ ਤੌਹੀਦ ਦੇ ਸਿਧਾਂਤ ਦੀ ਪਾਲਨਾ ਕਰਦਾ ਹੈ। ਪ੍ਰਭੂ ਦੀ ਸਰਵ ਵਿਆਪਕ ਹੋਂਦ ਦੋਸਤ ਤੇ ਦੁਸ਼ਮਣ ਨੂੰ ਸਮਾਨ ਪੱਧਰ ਤੇ ਲੈ ਆਉਂਦੀ ਹੈ। ਖਾਲਸੇ ਦੀਆਂ ਜੰਗਾਂ ਦੁਨਿਆਵੀ ਤ੍ਰਿਸ਼ਨਾ ਦੀਆਂ ਜੰਗਾਂ ਕਦੇ ਨਹੀਂ ਬਣੀਆਂ ਕਿਉਂਕਿ ਖ਼ਾਲਸਾ ਹਮੇਸ਼ਾਂ ਆਪਣੇ ਲਕਬ 'ਅਕਾਲ ਪੁਰਖ ਦੀ ਫੌਜ' ਨੂੰ ਧਿਆਨ ਵਿਚ ਰਖਦਾ ਹੈ ਇਸੇ ਲਈ ਖਾਲਸੇ ਨੇ ਹਮੇਸ਼ਾਂ ਇਖਲਾਕ ਦੇ ਨਸ਼ੇ ਵਿਚ ਜੰਗਾਂ ਲੜੀਆਂ ਹਨ।[55] ਇਸ ਕਰਕੇ ਅਠਾਰਵੀਂ ਸਦੀ ਵਿਚ ਨਾਦਰ, ਅਬਦਾਲੀ, ਆਦਿ ਰਾਹੀਂ ਕੈਦ ਕਰਵਾ ਗਜਨੀ ਨੂੰ ਲਿਜਾਈਆਂ ਜਾ ਰਹੀਆਂ ਔਰਤਾਂ ਆਪਣੇ ਬਚਾਉ ਲਈ ਖਾਲਸੇ ਨੂੰ ਉੱਚੀ ਆਵਾਜ਼ ਵਿਚ 'ਮੋੜੀਂ ਭਾਈ ਕੱਛ ਵਾਲਿਆ, ਰੰਨ ਗਈ ਬਸਰੇ' ਕਹਿਕੇ ਪੁਕਾਰਦੀਆਂ ਸਨ। ਖਾਲਸਾ ਫੌਜ ਦੇ ਸਿਪਾਹੀਆਂ ਦੇ ਉਚ ਆਚਰਨ ਬਾਰੇ ਕਿਸੇ ਔਰਤ ਨੂੰ ਕੋਈ ਭੁੱਲ ਭੁਲੇਖਾ ਨਹੀਂ ਸੀ। ਇਸ ਕਰਕੇ ਪੰਜਾਬਣਾ ਨੂੰ 'ਗੁਰੂ ਕੀ ਲਾਡਲੀ ਫੌਜ' ਨਿਹੰਗਾਂ ਨੂੰ ਪਨਾਹ ਦੇਣ ਲਗਿਆ ਕੋਈ ਝਿਜਕ ਨਹੀਂ ਸੀ ਤੇ ਉਹ ਇਸ ਤਰ੍ਹਾਂ ਕਹਿਕੇ ਦਰਵਾਜ਼ੇ ਖੋਲ੍ਹ ਦਿੰਦੀਆਂ ਸਨ।

ਆ ਗਏ ਨਿਹੰਗ। ਬੂਹੇ ਖੋਲ ਦਿਉ ਨਿਸੰਗ।

ਖਾਲਸੇ ਦੀਆਂ ਜੰਗਾਂ ਵਿਚ ਇਨਸਾਨੀ ਮੁਹੱਬਤ ਠਾਠਾਂ ਮਾਰਦੀ ਹੈ। ਤੇਗਾਂ ਵਾਰ ਕਰਦੀਆਂ ਵੀ ਰਹਿਮ ਦੀ ਛਾਂ ਕਰਦੀਆਂ ਹਨ। ਖਾਲਸਾ ਇਸ ਸੰਬੰਧ ਵਿਚ ਸਿੱਖ ਗੁਰੂ ਸਾਹਿਬਾਨ ਦੇ ਵਿਰਸੇ ਤੋਂ ਪ੍ਰੇਰਿਤ ਹੁੰਦਾ ਹੈ। ਗੁਰੂ ਹਰਿਗੋਬਿੰਦ ਜੀ ਨੇ ਪੈਂਦੇ ਖਾਂ ਦੇ ਅੰਤ ਸਮੇ ਉਸ ਨੂੰ ਆਪਣੀ ਢਾਲ ਦੀ ਛਾਂ ਪ੍ਰਦਾਨ ਕੀਤੀ ਤੇ ਉਸਨੂੰ ਕਲਮਾਂ ਪੜ੍ਹਨ ਲਈ ਆਖਿਆ। ਹਰਿਗੋਬਿੰਦਪੁਰ ਦੀ ਜੰਗ ਤੋਂ ਬਾਅਦ, ਮੁਸਲਮਾਨਾਂ ਨੂੰ ਦਫਨਾਉਣ ਲਈ ਕਬਰਾਂ ਬਣਾਈਆਂ ਗਈਆਂ। ਖਾਲਸੇ ਨੇ ਕਦੇ ਵੀ ਮੈਦਾਨੋ ਨੱਸੇ ਤੇ ਜੰਗ ਵਿਚ ਬਣਾਏ ਗਏ ਕੈਦੀ ਨੂੰ ਕਤਲ ਨਹੀਂ ਕੀਤਾ ਤੇ ਨਾ ਹੀ ਕਿਸੇ ਨਿਹੱਥੇ ਸਿਪਾਹੀ ਤੇ ਔਰਤ ਤੇ ਕਦੀ ਵਾਰ ਕੀਤਾ ਹੈ। ਜੰਗ ਵਿਚ ਔਰਤ ਪ੍ਰਤੀ ਖਾਲਸੇ ਦਾ ਵਤੀਰਾ ਬੇਮਿਸਾਲ ਹੈ। ਜਦੋਂ ਪਾਣੀਪੱਤ ਦੀ ਤੀਜੀ ਜੰਗ ਵਿਚ ਅਹਿਮਦਸ਼ਾਹ ਅਬਦਾਲੀ ਸੈਂਕੜੇ ਖ਼ੂਬਸੂਰਤ ਨਾਰਾਂ ਕੈਦ ਕਰਕੇ ਕਾਬਲ ਲਿਜਾ ਰਿਹਾ ਸੀ ਤਾਂ ਖਾਲਸੇ ਨੇ ਇਕਦਮ ਹੱਲਾ ਕਰਕੇ, ਉਨ੍ਹਾਂ ਨੂੰ ਛੁਡਾ ਕੇ, ਘਰੋਂ ਘਰੀਂ ਪਹੁਚਾਇਆ ਸੀ। ਇਸੇ ਤਰ੍ਹਾਂ ਸ: ਜੱਸਾ ਸਿੰਘ ਆਹਲੂਵਾਲੀਆ ਤੇ ਸ: ਚੜ੍ਹਤ ਸਿੰਘ ਨੇ ਹਾਰੇ ਹੋਏ ਜਰਨੈਲ ਜਹਾਨ ਖਾਂ ਦੀ ਬੇਗਮ ਤੇ ਰਿਸ਼ਤੇਦਾਰ ਔਰਤਾਂ ਨਾਲ ਬੜਾ ਕੋਮਲ ਵਤੀਰਾ ਅਪਨਾਇਆ ਸੀ। ਉਨ੍ਹਾਂ ਦੇ ਖਜ਼ਾਨੇ ਤੇ ਜੇਵਰਾਂ ਨੂੰ ਨਹੀਂ ਸੀ ਛੇੜਿਆ ਤੇ ਉਨ੍ਹਾਂ ਨੂੰ ਸੁਰੱਖਿਅਤ ਥਾਵਾਂ ਤੇ ਪਹੁੰਚਾਇਆ ਸੀ। ਕਾਜ਼ੀ ਨੂਰਦੀਨ ਜੋ, 1764 ਈ. ਵਿਚ ਅਬਦਾਲੀ ਦੇ ਸਤਵੇਂ ਹੱਲੇ ਨਾਲ ਹਿੰਦ ਵਿਚ ਆਇਆ ਸੀ, ਨੇ ਖਾਲਸੇ ਦੇ ਕਿਰਦਾਰ ਦੀ ਬੜੀ ਪ੍ਰਸ਼ੰਸਾ ਕੀਤੀ ਹੈ। ਉਹ ਆਖਦਾ ਹੈ ਕਿ ਖਾਲਸੇ ਜ਼ਨਾਕਾਰੀ ਨਹੀਂ ਕਰਦੇ। ਸੋਨਾ, ਜੇਵਰ ਤੇ ਔਰਤ ਦੀ ਲੁੱਟ ਨਹੀਂ ਕਰਦੇ। ਇਹ ਕਮੀਨੇ ਲੋਕ ਚੋਰੀ ਵੀ ਨਹੀਂ ਕਰਦੇ। ਇਹਨਾਂ ਸਗਾਂ ਵਿਚ ਕੋਈ ਚੋਰ ਨਹੀਂ ਹੁੰਦਾ। ਇਹਨਾਂ ਨੂੰ ਸੱਗ ਨਾ ਕਹੋ ਕਿਉਂਕਿ ਇਹ ਸ਼ੇਰ ਹਨ।[57]

ਖਾਲਸੇ ਦਾ ਇਕੋ ਇਕ ਉਦੇਸ਼ ਗੁਰੂ ਦੇ ਹੁਕਮ ਤੇ ਮਰ ਮਿਟਣਾ ਹੈ। ਗੁਰੂ ਗੋਬਿੰਦ ਸਿੰਘ ਵੇਲੇ ਜੰਗਾਂ ਸਮੇਂ ਉਸ ਦੇ ਆਪਣੇ ਕਮਾਂਡਰ ਗੁਰੂ ਨਾਲ ਸੰਬੰਧ ਸਿਰਫ ਤਨਖਾਹਦਾਰ ਮੁਲਾਜ਼ਮ ਵਾਲੇ ਨਹੀਂ ਸਨ ਕਿਉਂਕਿ ਗੁਰੂ ਨੇ ਖਾਲਸੇ ਨੂੰ ਆਪਣਾ ਤਨ, ਮਨ, ਧੰਨ ਅਥਵਾ ਸਭ ਕੁਝ ਸਮਰਪਿਤ ਕਰ ਦਿੱਤਾ ਸੀ। ਉਹ ਸੰਪੂਰਨ ਤੌਰ ਤੇ ਖਾਲਸੇ ਦਾ ਸੀ ਜਿਵੇਂ ਖਾਲਸਾ ਉਸਦਾ ਸੀ।[58] ਖਾਲਸੇ ਦੀ ਮਘਦੀ ਜੀਵਨ-ਕਾਰਜ-ਸ਼ੈਲੀ ਦਾ ਇਹੀ ਰਾਜ਼ ਸੀ।

## 'ਖਾਲਸਾ ਫੌਜ' ਦੀ ਸਦੀਵੀ ਲੋੜ

ਕੁੱਲ ਵਿਸ਼ਵ ਵਿਚ ਹਲੇਮੀ ਰਾਜ ਦੀ ਸਥਾਪਨਾ ਲਈ, ਉਪਰੋਕਤ ਗੁਣ-ਸੰਪੰਨ, ਸੰਘਰਸ਼ ਸਮੇਂ ਸ੍ਰੇਸ਼ਟ ਆਚਰਨ ਵਾਲੀ, ਗਰੀਬਾਂ ਦੀ ਰੱਖਿਅਕ, ਦਯਾ ਤੇ ਪਰਉਪਕਾਰ ਲਈ ਸ਼ਸਤਰਾਂ ਦੀ ਵਰਤੋਂ ਕਰਨ ਵਾਲੀ, ਸ਼ਰਨ ਆਏ ਦੀ ਲਾਜ ਰੱਖਣ ਵਾਲੀ, ਸੰਤ-ਸਿਪਾਹੀ ਦਾ ਆਚਰਣ ਨਿਭਾਉਣ ਵਾਲੀ, ਧਰਮ ਦੀ ਸਥਾਪਨਾ ਲਈ ਧਰਮ-ਯੁੱਧ ਰਚਾਉਣ ਵਾਲੀ ਸ਼ਾਸਤਰ ਤੇ ਸ਼ਸਤਰਾਂ ਦੀ ਪੁਜਾਰਨ, ਸੰਤ-ਸਿਪਾਹੀ ਅਕਾਲ-ਸੈਨਾ ਦੀ ਸਦੀਵੀ ਲੋੜ ਹੈ ਕਿਉਂਕਿ ਇਸ ਦਾ ਆਦਰਸ਼ ਮਨੁੱਖੀ ਗੁਲਾਮੀ ਦੇ ਪ੍ਰਤੀਕ ਮਾਨਵ ਦੋਖੀ ਹਕੂਮਤਾਂ ਨੂੰ ਤਖ਼ਤ ਤੋਂ ਲਾਹੁਣ ਤੇ ਮਾਨਵ ਕਲਿਆਨ ਹਿੱਤ ਸਮਰਪਿਤ ਸ਼ਾਸਕਾਂ ਨੂੰ ਤਖ਼ਤ ਤੇ ਬਿਠਾਉਣ ਨਾਲ ਸੰਬੰਧਿਤ ਰਿਹਾ ਹੈ। ਖਾਲਸੇ ਨੇ ਕਦੀ ਮਨੁੱਖੀ ਗੁਲਾਮੀ ਨੂੰ ਬਰਦਾਸ਼ਤ ਨਹੀਂ ਕੀਤਾ ਤੇ ਮਨੁੱਖਤਾ ਦੀ ਅਜ਼ਾਦੀ ਅਤੇ ਕਾਮਨਾ ਦੀ ਖੁਸ਼ਹਾਲੀ ਲਈ ਇਸ ਨੇ ਪੁਰਜਾ ਪੁਰਜਾ ਕੱਟਕੇ ਮਰਨ ਦੀ ਸੌਂਹ ਖਾਧੀ ਹੈ। ਇਸ ਦੀ ਸਮੁੱਚੀ ਸਰਗਰਮੀ ਸੰਸਾਰ ਦੇ ਉਜਲੇ ਭਵਿੱਖ ਨੂੰ ਸਮਰਪਿਤ ਹੈ। ਸਰਬਤ ਦੇ ਭਲ਼ੇ ਦਾ ਰੱਬੀ ਉਦੇਸ਼ ਇਸ ਦਾ ਉਦੇਸ਼ ਹੈ। 'ਖਾਲਸਾ ਅਕਾਲ ਪੁਰਖ ਕੀ ਫਉਜ' ਹੈ ਇਸ ਦੇ ਮਾਨਵੀ-ਉਦੇਸ਼ ਅੱਜ ਵੀ ਮਨੁੱਖਤਾ ਲਈ ਪ੍ਰੇਰਨਾ ਦਾ ਸੋਮਾ ਹਨ। ਕੁਝ ਇਸੇ ਪ੍ਰਕਾਰ ਦੇ ਉਦੇਸ਼ ਨੂੰ ਲੈ ਕੇ, ਯੂ. ਐਨ.ਓ ਨੇ ਕੁੱਲ ਸੰਸਾਰ ਦੇ ਅਮਨ ਲਈ 'ਸੰਸਾਰ ਦੀ ਸਾਂਝੀ ਅਮਨ ਫੌਜ' ਦੀ ਘਾੜਤ ਜੋ ਵਿਸ਼ੇਸ਼ ਸਥਿਤੀਆਂ ਵਿਚ ਮਾਨਵ-ਦੋਖੀ ਫੌਜਾਂ ਦਾ ਟਾਕਰਾਂ ਕਰਨ ਤੇ ਮਨੁੱਖੀ ਅਮਨ ਦੀ ਚਿਰਸਥਾਈ ਬਹਾਲੀ ਲਈ ਯਤਨ ਜੁਟਾਉਂਦੀ ਹੈ। ਇਸ ਸੰਦਰਭ ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਮਾਣ ਜਾਂਦਾ ਹੈ ਕਿ ਉਨ੍ਹਾਂ ਨੇ 17 ਵੀ ਸਦੀ ਵਿਚ ਮਾਨਵੀ ਉਦੇਸ਼ਾਂ ਵਾਲੀ 'ਅਕਾਲ ਪੁਰਖ ਦੀ ਫੌਜ' ਖਾਲਸੇ ਦਾ ਗਠਨ ਕੀਤਾ।

## ਗੌਰਵਸ਼ੀਲ ਇਤਿਹਾਸ ਦੀ ਸਿਰਜਣਾ

ਅਸੀਮ ਸ਼ਕਤੀ ਤੇ ਮਾਨਵਤਾ ਪੱਖੀ ਅਸੂਲਾਂ ਨਾਲ ਵਰੋਸਾਏ ਖਾਲਸੇ ਨੇ, ਬੇਗਮਪੁਰੇ ਅਜ਼ਾਦ ਤੇ ਸੁਹਾਵਨੇ ਵਤਨ ਦੇ ਸੰਕਲਪ ਨੂੰ ਸਾਕਾਰ ਕਰਨ ਲਈ, ਆਪਣੇ ਸਿਰਜਣਾ ਵਰ੍ਹੇ 1699 ਈ. ਤੋਂ ਖਾਲਸਾ ਰਾਜ ਦੀ ਸਥਾਪਤੀ 1799 ਈ. ਤਕ ਗੌਰਵਸ਼ੀਲ ਇਤਿਹਾਸ ਦੀ ਸਿਰਜਣਾ ਕੀਤੀ ਹੈ। ਦਸ਼ਮੇਸ਼ ਦੀ ਅਗਵਾਈ ਵਿਚ, ਉਸਨੇ ਅਨੰਦਪੁਰ ਸਾਹਿਬ, ਚਮਕੌਰ, ਮੁਕਤਸਰ ਵਿਖੇ ਮਨੁੱਖੀ ਸੁਤੰਤਰਤਾ ਦੀਆਂ ਜੰਗਾਂ ਲੜੀਆਂ। ਗੁਰੂ ਗੋਬਿੰਦ ਸਿੰਘ ਜਦੋਂ ਭਾਰਤ ਦੀ ਅਜਾਦੀ ਦੇ ਸੰਘਰਸ਼ ਵਿਚ, ਆਪਣੇ ਸਰਬੰਸ ਦੀ ਅਹੂਤੀ ਦੇ ਕੇ ਚਲੇ ਗਏ, ਉਨ੍ਹਾਂ ਤੋਂ ਬਾਅਦ, ਉਹਨਾਂ ਦੇ ਹੁਕਮ ਅਨੁਸਾਰ ਬੰਦਾ ਸਿੰਘ ਬਹਾਦਰ ਨੇ ਜ਼ੁਲਮ ਕਰਨ ਵਾਲੇ ਸਢੌਰੇ ਦੇ ਹਾਕਮ ਉਸਮਾਨ ਖਾਂ, ਸੂਬਾ ਸਰਹੰਦ ਵਜੀਰ ਖਾਂ ਆਦਿ ਦੋਸ਼ੀਆਂ ਦੀ ਪਛਾਣ ਕਰਕੇ ਉਨ੍ਹਾਂ ਨੂੰ ਮੌਤ ਦੇ ਹਵਾਲੇ ਕੀਤਾ। ਸਰਹੰਦ ਦੀ ਇੱਟ ਨਾਲ ਇੱਟ ਵਜਾਈ ਤੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਦਾ ਸਿੱਕਾ ਚਲਾਕੇ ਖਾਲਸਾ ਗਣਰਾਜ ਦੀ ਨੀਂਹ ਰੱਖੀ।

1716 ਈ. ਵਿਚ, ਆਪਣੇ ਸਤ ਸੌ ਸਾਥੀਆਂ ਸਮੇਤ, ਬੰਦਾ ਬਹਾਦਰ ਦੀ ਦਿਲ ਹਿਲਾਊ ਸ਼ਹੀਦੀ ਤੋਂ ਬਾਅਦ, ਅਗਲੇਰੇ ਪੰਜਾਹ ਵਰ੍ਹਿਆਂ ਦਾ ਇਤਿਹਾਸ, ਕਤਲਿਆਮਾਂ, ਘਲੂਘਾਰਿਆਂ ਤੇ ਮੌਤ ਦੇ ਪਰਛਾਵਿਆਂ ਥੱਲੇ ਜ਼ਿੰਦਗੀ ਤੇ ਮੌਤ ਦੀ ਲੜਾਈ ਲੜਦਿਆਂ, ਸ਼ਹਾਦਤ ਤੇ ਸਿੱਖੀ ਸਿਦਕ ਦੇ ਨਜਾਰੇ ਪੇਸ਼ ਕਰਦਿਆਂ, ਖਾਲਸੇ ਦੇ ਅਰੁੱਕ ਕਾਫਲੇ ਦੇ

ਅੱਗੇ ਵਧਣ ਦੀ ਕਹਾਣੀ ਪੇਸ਼ ਕਰਦਾ ਹੈ। ਇਸ ਸਮੇਂ ਖਾਲਸਾ 'ਖੜੇ ਖਾਣਾ' ਤੁਰਦੇ ਸੌਣਾ ਸ਼ੁਕਰ ਇਬਾਦਤ ਤੇਰਾ ਭਾਣਾ' ਦੀ ਜੀਵਨ ਜਾਚ ਅਪਨਾਉਂਦਾ ਹੋਇਆ ਅਗੇ ਵਧਦਾ ਹੈ। ਸ਼ਹਿਰਾਂ ਵਿਚ ਰਹਿਣਾ ਉਸ ਦਾ ਔਖਾ ਸੀ। ਉਸ ਨੂੰ ਜੰਗਲਾਂ ਵਿਚ ਦਿਨ ਕਟੀ ਕਰਨੀ ਪੈਂਦੇ ਸੀ। ਦੀਨਾਂ ਨਿਰਬਲਾਂ ਤੇ ਗੁਲਾਮਾਂ ਦੀ ਬਿਗੜੀ ਬਨਾਉਣ ਹਿਤ, ਪੁਰਜ਼ਾ ਪੁਰਜ਼ਾ ਕੱਟ ਕੇ ਮਰਨ ਦੀ ਪ੍ਰੇਰਨਾ ਦੇਣ ਵਾਲਾ ਭਗਤ ਕਬੀਰ ਦਾ ਇਹ ਫੁਰਮਾਨ ਉਸਦੀ ਅਗਵਾਈ ਕਰ ਰਿਹਾ ਸੀ।

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ।
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।
ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤੁ।
ਪੁਰਜਾ ਪੁਰਜਾ ਕਟ ਮਰੈ, ਕਬਹੂ ਨ ਛਾਡੈ ਖੇਤੁ (ਮਾਰੂ ਕਬੀਰ/1105)

ਇਸ ਸਮੇਂ ਖਾਲਸੇ ਨੇ ਪ੍ਰਣ ਕੀਤਾ ਹੋਇਆ ਸੀ ਕਿ ਜ਼ਾਲਮ ਮੁਗਲਾਂ ਦੀ ਸਫ਼ ਵਲ੍ਹੇਟ ਕੇ, ਖਾਲਸਾ ਰਾਜ਼ ਕਾਇਮ ਕਰਨਾ ਹੈ। ਖਾਲਸਾ ਇਸ ਮਨੋਰਥ ਨਾਲ ਆਪਣੇ ਨਿਸ਼ਾਨੇ ਵਲ ਵਧ ਰਿਹਾ ਸੀ।

ਇਕ ਪਰੰਪਰਾ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ, ਖਾਲਸੇ ਨੂੰ ਸਵਾ ਲੱਖ ਤੇ ਭਾਰੂ ਕਰਾਰ ਦਿੱਤਾ ਸੀ। ਇਸ ਵਿਚਲਾ ਸਿਧਾਂਤ ਇਹ ਸੀ ਕਿ ਪ੍ਰਭੂ ਬਿਰਤੀ ਵਾਲਾ ਇਕ ਮਨੁੱਖ ਵੀ ਕ੍ਰੋੜਾਂ ਵਿਸ਼ਈਆਂ ਤੇ ਕੁਕਰਮੀਆਂ ਤੋਂ ਵਧ ਬਲਵਾਨ ਹੁੰਦਾ ਹੈ।[59] 'ਖਾਲਸਾ ਅਕਾਲ ਪੁਰਖ ਕੀ ਫੌਜ' ਦੇ ਫੁਰਮਾਨ ਰਾਹੀਂ ਵੀ ਉਹਨਾਂ ਨੇ ਇਕੱਲੇ ਖਾਲਸੇ ਵਿਚ ਕਈ ਬੀਰਾਂ ਦੀ ਸ਼ਕਤੀ ਦੇ ਬਰਾਬਰ ਦੀ ਸ਼ਕਤੀ ਵਲ ਸੰਕੇਤ ਕੀਤਾ ਸੀ। ਅੰਮ੍ਰਿਤ ਦੀ ਸ਼ਕਤੀ ਨਾਲ, ਉਨ੍ਹਾਂ ਨੂੰ ਉੱਚ ਆਤਮਕ ਪੱਧਰ ਦੇ ਧਾਰਨੀ ਬਣਾਇਆ ਸੀ। ਇਸ ਸਮੇਂ ਖਾਲਸੇ ਨੇ ਮਨੁੱਖੀ ਸੁਤੰਤਰਤਾ ਦੇ ਆਦਰਸ਼ ਨੂੰ ਸਾਕਾਰ ਕਰਨ ਲਈ ਜਾਨਾਂ ਵਾਰ ਕੇ, ਖੋਪਰੀਆਂ ਉਤਰਵਾ ਕੇ, ਆਰਿਆਂ ਨਾਲ ਆਪਣੇ ਆਪ ਚਿਰਵਾਕੇ, ਚਰਖੜੀਆਂ ਤੇ ਚੜ੍ਹ ਕੇ, ਸਿਰਾਂ ਦੇ ਮੁੱਲ ਪਵਾਕੇ, ਛੋਟੇ ਘਲੂਘਾਰੇ ਸਮੇਂ ਕਾਹਨੂੰਵਾਣ ਦੇ ਜੰਗਲ ਵਿਚ 1746 ਵਿੱਚ ਦਸ ਹਜ਼ਾਰ ਦੇ ਲਗਭੱਗ ਤੇ ਵਡੇ ਘਲੂਘਾਰੇ ਸਮੇਂ ਕੁਪਰਹੀੜੇ ਵਿਖੇ 1762 ਵਿਚ, 30 ਹਜ਼ਾਰ ਦੇ ਲਗਭੱਗ ਸਿੰਘ ਸ਼ਹੀਦ ਕਰਵਾਕੇ, ਆਪਣੇ ਆਪੇ ਪ੍ਰਤੀ ਸਵਾ-ਲੱਖੀ ਸਪਿਰਟ ਦੇ ਪਰੰਪਰਕ ਕਥਨ ਨੂੰ ਠੀਕ ਸਿੱਧ ਕੀਤਾ ਸੀ ਤੇ ਖਾਲਸਾ ਰਾਜ ਦੀ ਪ੍ਰਾਪਤੀ ਦੇ ਵਰ੍ਹੇ 1799 ਈ. ਤੀਕ ਅਡੋਲ ਕਦਮੀ ਵਧਦਾ ਗਿਆ ਸੀ।

ਇਸ ਸਮੇਂ ਹੋਏ ਜਬਰ ਤੇ ਸਬਰ ਦੇ ਗਹਿਗਚ ਸੰਘਰਸ਼ ਵਿਚ ਇਕ ਪਾਸੇ ਤਖ਼ਤੋਂ ਹਿੱਲੀ ਮੁਗਲ ਹਕੂਮਤ, ਆਪਣੇ ਚਾਰ ਸੂਬੇਦਾਰਾਂ-ਅਬਦੁ ਸਮੱਦ ਖਾਂ (1713 ਈ. ਤੋਂ 1721 ਈ.) ਖਾਨ ਬਹਾਦਰ ਜ਼ਕਰੀਆਂ ਖਾਨ (1726 ਈ. ਤੋਂ 1745 ਈ.) ਯਾਹੀਆਂ ਖਾਨ (1745 ਈ. ਤੋਂ 1747 ਈ.) ਤੇ ਮੀਰ ਮੰਨੂ (1748 ਈ. 1755 ਈ.) ਸਮੇਂ, ਆਪਣੀ ਹਕੂਮਤ ਨੂੰ ਕਾਇਮ ਰੱਖਣ ਦੇ ਯਤਨ ਵਜੋਂ ਬਾਗੀ ਖਾਲਸੇ ਤੇ ਜਬਰ ਢਾਹੁੰਦੀ ਹੈ ਤੇ ਦੂਜੇ ਪਾਸੇ ਅਜ਼ਾਦੀ ਦਾ ਪ੍ਰਵਾਨ ਬਾਗੀ ਖਾਲਸਾ ਆਪਣੀ ਹੋਂਦ ਤੇ ਹਸਤੀ ਦੀ ਤਲਾਸ਼ ਵਿਚ, ਸਬਰ ਦੇ ਹਥਿਆਰ ਨਾਲ ਅਡੋਲ ਕਦਮੀਂ ਇਨ੍ਹਾਂ ਜ਼ੁਲਮਾਂ ਨੂੰ ਬਰਦਾਸ਼ਤ ਕਰਦਾ ਹੋਇਆ ਕੁਰਬਾਨੀ ਦੀ ਚੜ੍ਹਤਲ ਦੇ ਦ੍ਰਿਸ਼ ਵਿਖਾਉਂਦਾ ਹੋਇਆ ਮਨੁੱਖਤਾ ਲਈ ਗੌਰਵਸ਼ੀਲ ਇਤਿਹਾਸ ਸਿਰਜਦਾ ਹੈ। ਅਜ਼ਾਦੀ ਦੀ ਜੰਗ ਵਿਚ ਕੁਰਬਾਨੀ ਦੇ ਕੇ ਖਾਲਸਾ ਇਹ ਸਿੱਧ

ਕਰਦਾ ਹੈ ਕਿ ਅਜ਼ਾਦੀ ਖਾਲਸੇ ਨੂੰ ਕਿੰਨੀ ਪਿਆਰੀ ਹੈ ਜਿਸ ਤੋਂ ਬਿਨਾਂ ਉਹ ਜੀਅ ਨਹੀਂ ਸਕਦਾ ਤੇ ਆਪਣੇ ਜੀਵਨ ਨੂੰ ਨਿਰਾਰਥਕ ਸਮਝਦਾ ਹੈ। ਮੀਰ ਮੰਨੂੰ ਦੇ ਸਮੇਂ ਵਿਚ ਹੇਠ ਲਿਖਿਆ ਦੋਹਰਾ ਪ੍ਰਸਿੱਧ ਹੋਇਆ ਜੋ ਖਾਲਸੇ ਦੇ ਮੁਸੀਬਤ ਦੀ ਕੁਠਾਲੀ ਚੋਂ ਕੁੰਦਨ ਬਣ ਕੇ ਨਿਕਲਣ ਦਾ ਪ੍ਰਤੀਕ ਹੈ ਤੇ ਮੌਤ ਚੋਂ ਵੀ ਜ਼ਿੰਦਗੀ ਦੀ ਤਲਾਸ਼ ਕਰਨ ਦੀ ਸਮਰੱਥਾ ਰਖਦਾ ਹੈ।

ਮੰਨੂ ਸਾਡੀ ਦਾਤਰੀ, ਅਸੀਂ ਮੰਨੂ ਦੇ ਸੋਇ।
ਜਿਉਂ ਜਿਉਂ ਮੰਨੂੰ ਵਢਦਾ, ਅਸੀਂ ਦੂਣ ਸਵਾਏ ਹੋਇ।

ਇਹ ਮਨੁੱਖੀ ਸੁਤੰਤਰਤਾ ਦੀ ਜੰਗ, ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਾਇਮ ਹੋਣ ਤਕ ਜਾਰੀ ਰਹੀ। ਖਾਲਸਾ ਰਾਜ ਦੇ ਜਾਣ ਤੋਂ ਬਾਦ, ਅੰਗਰੇਜ਼ਾਂ ਦੇ ਰਾਜ ਵਿਚ ਤੇ ਵਰਤਮਾਨ ਯੁੱਗ ਵਿਚ ਵੀ ਖਾਲਸਾ ਸੰਘਰਸ਼ ਦੀ ਗਤੀ ਨਿਰੰਤਰ ਜਾਰੀ ਹੈ। ਸੰਘਰਸ਼ ਦੀ ਨਿਰੰਤਰਤਾ ਨੇ ਹੀ ਖਾਲਸੇ ਦੇ ਗੌਰਵਸ਼ੀਲ ਇਤਿਹਾਸ ਨੂੰ ਸਿਰਜਿਆ ਹੈ ਤੇ ਇਹੀ ਉਸ ਦਾ ਵਿਰਸਾ, ਮਾਣ ਤੇ ਪ੍ਰਾਪਤੀ ਹੈ।

## (9) ਖਾਲਸੇ ਦੀ ਇਤਿਹਾਸਕ ਪ੍ਰਾਪਤੀ

ਖਾਲਸਾ ਹਮੇਸ਼ਾਂ 'ਤਖ਼ਤ ਬਹੈ ਤਖਤੈ ਕੀ ਲਾਇਕ'[60] ਦੇ ਗੁਰਬਾਣੀ ਆਦਰਸ਼ ਅਨੁਸਾਰ, ਸਕਤੇ ਸੰਗ ਸਕਤਾ ਲੜਨ, ਲੋਹੇ ਨਾਲ ਲੋਹਾ ਲੈਣ ਦੇ ਅਸੂਲ ਅਪਨਾ ਕੇ ਭਾਰਤੀ ਸਭਿਆਚਾਰ ਦਾ ਸਰਵਨਾਸ਼ ਕਰਨ ਵਾਲੀ ਮੁਗਲ ਹਕੂਮਤ ਦੇ ਜ਼ੁਲਮ ਵਿਚੋਂ ਉਤਪੰਨ ਹੋਣ ਵਾਲੀਆਂ ਵੰਗਾਰਾਂ ਤੇ ਪੂਰਾ ਉਤਰਿਆ। ਉਸ ਨੇ ਸ਼ਕਤੀ ਦਾ ਜੁਆਬ ਸ਼ਕਤੀ ਨਾਲ ਦੇ ਕੇ ਮਨੁੱਖੀ ਸੁਤੰਤਰਤਾ ਦੇ ਸੰਗਰਾਮ ਨੂੰ ਜਿੱਤ ਕੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਮੁਗਲ ਰਾਜ ਨੂੰ ਖਤਮ ਕਰਕੇ ਪੰਜਾਬ ਵਿਚ ਖਾਲਸਾ ਰਾਜ ਕਾਇਮ ਕੀਤਾ। ਖਾਲਸੇ ਦੀ ਸ਼ਕਤੀਸਾਲੀ ਫੌਜ ਨੇ ਉਤਰੀ ਪੱਛਮੀ ਸਰਹੱਦਾਂ ਵਲੋਂ, ਅਫਗਾਨਾਂ ਦੇ ਲਗਾਤਾਰ ਹਮਲਿਆਂ ਨੂੰ ਰੋਕਿਆ ਹੀ ਨਹੀਂ, ਸਗੋਂ ਉਨ੍ਹਾਂ ਦੇ ਇਲਾਕੇ ਪਿਸ਼ਾਵਰ ਦੇ ਬੂਹੇ ਤੇ ਕਈ ਫੈਸਲਾਕੁਨ ਲੜਾਈਆਂ ਲੜ ਕੇ ਉਨ੍ਹਾਂ ਨੂੰ ਭਾਂਜ ਦਿੱਤੀ ਤੇ ਪਿਸ਼ਾਵਰ ਨੂੰ ਪਹਿਲੀ ਵਾਰ ਪੰਜਾਬ ਨਾਲ ਸੰਮਿਲਤ ਕੀਤਾ।[61] (ਘੋੜਿਆ ਦੀਆਂ ਕਾਠੀਆਂ ਤੇ ਰਹਿਣ ਵਾਲੇ ਇਨ੍ਹਾਂ ਫਕੀਰਾਂ ਦੇ ਟੋਲੇ (ਖਾਲਸੇ) ਬਾਰੇ ਨਾਦਰ ਸ਼ਾਹ ਨੇ ਪੰਜਾਬ ਦੇ ਹਾਕਮ ਜ਼ਕਰੀਆਂ ਖਾਂ ਨੂੰ ਤਾੜਨਾ ਕੀਤੀ ਸੀ ਕਿ ਇਨ੍ਹਾਂ ਬਾਗੀਆਂ ਪਾਸੋਂ ਬੱਚ ਕੇ ਰਹਿਣਾ, ਇਹ ਰਾਜ ਕਰਨਗੇ ਕਿਉਂ ਜੋ ਇਨ੍ਹਾਂ ਕੋਲ ਬਾਦਸ਼ਾਹੀ ਦੀ ਬੂ ਆਉਂਦੀ ਹੈ।[62] ਇਹ ਗੱਲ ਇਤਿਹਾਸ ਨੇ ਸਚ ਕਰ ਵਿਖਾਈ, ਪੰਜਾਬ ਦੇ ਲੋਕ ਖਾਲਸੇ ਦੇ ਰੂਪ ਵਿਚ ਆਪਣੀ ਧਰਤੀ ਦੇ ਮਾਲਕ ਬਣੇ ਹੁਣ ਕੋਈ ਵੀ ਗਾਜ਼ੀ ਪਠਾਣ ਪੰਜਾਬ ਦੀ ਧਰਤੀ ਤੇ ਹਮਲਾਵਰ ਦੇ ਰੂਪ ਵਿਚ ਨਹੀਂ ਆਉਂਦਾ। ਜੇ ਆਉਂਦਾ ਹੈ ਤਾਂ ਉਸ ਦੇ ਮੋਢੇ ਤੇ ਹਥਿਆਰਾਂ ਦਾ ਭਾਰ ਨਹੀਂ ਹੁੰਦਾ, ਸਗੋਂ ਹਿੰਗ ਦੀ ਗੰਢੜੀ ਹੁੰਦੀ ਹੈ ਜੋ ਉਹ ਰੋਟੀ ਦੇ ਗੁਜ਼ਾਰੇ ਲਈ ਵੇਚਣ ਆਉਂਦਾ ਹੈ। ਇਹ ਖਾਲਸੇ ਦੀ ਇਤਿਹਾਸਕ ਪ੍ਰਾਪਤੀ ਹੈ ਕਿ ਉਸਨੇ ਅਹਿਮਦਸ਼ਾਹ ਅਬਦਾਲੀ ਰਾਹੀਂ ਉਸ ਦਾ ਰਾਜ-ਭਾਗ ਬਣ ਚੁੱਕੀ ਕਸ਼ਮੀਰ ਦੀ ਧਰਤੀ ਨੂੰ ਜਿੱਤ ਕੇ। ਭਾਰਤ ਨਾਲ ਸਦਾ ਲਈ ਜੋੜਨ ਦਾ ਮੌਕਾ ਪੈਦਾ ਕੀਤਾ। ਇਸੇ ਤਰ੍ਹਾਂ ਜੇ ਖਾਲਸਾ 1757 ਈ. ਤੋਂ 1762 ਈ. ਤਕ ਅਹਿਮਦਸ਼ਾਹ ਅਬਦਾਲੀ ਦੇ ਹਮਲਿਆਂ ਦਾ ਜੁਆਬ ਨਾ ਦੇਂਦਾ ਤੇ 1762 ਈ. ਵਿਚ ਉਸ ਨੂੰ ਅੰਮ੍ਰਿਤਸਰ ਵਿਚ ਭਾਂਜ ਨਾ ਦੇਂਦਾ ਤਾਂ ਪੰਜਾਬ ਵੀ ਅਫਗਾਨਿਸਤਾਨ ਦੀ ਰਾਜਧਾਨੀ

ਕਾਬਲ ਦੇ ਅਧੀਨ ਹੁੰਦਾ। ਜੇ ਭਾਰਤ ਦੇ ਨਕਸ਼ੇ ਵਿਚ ਪੰਜਾਬ ਤੇ ਕਸ਼ਮੀਰ ਸ਼ਾਮਲ ਹਨ ਤਾਂ ਇਹ ਵੀ ਗੁਰੂ ਗੋਬਿੰਦ ਸਿੰਘ ਦੀ ਸਾਜੀ 'ਅਕਾਲ ਦੀ ਫੌਜ' ਖਾਲਸੇ ਦੀ ਬਦੌਲਤ ਹਨ ਤੇ ਇਹੀ ਖਾਲਸੇ ਦੀ ਗੌਰਵਮਈ ਇਤਿਹਾਸਕ ਪ੍ਰਾਪਤੀ ਹੈ। ਪਿੱਛੇ ਜਿਹੇ ਕਾਰਗਲ ਸੈਕਟਰ ਵਿਚ ਛਿੜੇ ਹਿੰਦ ਪਾਕ ਯੁੱਧ ਸਮੇਂ, ਭਾਰਤੀ ਫੌਜ ਵਿਚਲੀ ਸਿੱਖ ਰੈਜਮੈਂਟ ਦੇ ਬਹਾਦਰ ਸਿੱਖ ਫੌਜੀਆਂ ਨੇ ਟਾਈਗਰ ਹਿੱਲ ਵਰਗੀ ਅਜਿੱਤ ਚੋਟੀ ਨੂੰ ਜਾਨਾਂ ਹੂਲ ਕੇ ਜਿੱਤਿਆ ਤੇ ਮੰਡਲਾਉਂਦੇ ਪਾਕਿਸਤਾਨੀ ਕਬਜ਼ੇ ਦੇ ਖਤਰੇ ਦਾ ਖਾਤਮਾ ਕੀਤਾ ਤੇ ਆਪਣੇ ਅਜਿੱਤ ਸਿਰੜ ਦਾ ਸਬੂਤ ਦਿੱਤਾ। ਇਹਨਾਂ ਇਤਿਹਾਸਕ ਪ੍ਰਾਪਤੀਆਂ ਦਾ ਸਫਰ ਅਨੰਤ ਸਮੇਂ ਤਕ ਜਾਰੀ ਰਹੇਗਾ।

## 10. ਖਾਲਸੇ ਦੀ ਅਸੀਮ ਸ਼ਕਤੀ ਦਾ ਭੇਦ

ਖਾਲਸੇ ਦੀ ਅਸੀਮ ਸ਼ਕਤੀ ਪ੍ਰਤੀ ਚਿੰਤਨ ਕਰਨ ਤੇ ਇਸਦੇ ਹੇਠ ਲਿਖੇ ਕਾਰਨ ਸਹੀ ਹੁੰਦੇ ਹਨ -

### (ੳ) ਸਿੰਘ-ਆਦਰਸ਼

ਖਾਲਸੇ ਦੀ ਸ਼ਕਤੀ ਦਾ ਭੇਦ ਸਿੰਘ-ਸਿੰਘ ਆਦਰਸ਼ ਵਿਚ ਹੈ। ਇਹ ਖਾਲਸੇ ਵਿਚ ਗੁਰੂ ਗੋਬਿੰਦ ਸਿੰਘ ਦੀ ਸ਼ਕਤੀ ਪੈਦਾ ਕਰਦਾ ਹੈ। ਇਸ ਸ਼ਕਤੀ ਤੇ ਤੇਜ ਵਿਚ, ਦਸਾਂ ਗੁਰੂਆਂ ਦੀ ਸ਼ਕਤੀਸਾਲੀ ਜੀਵਨ ਰੌ ਰੁਮਕਦੀ ਹੈ, ਜੋ ਖਾਲਸੇ ਦੇ ਮਹਾਨ ਅਮਲਾਂ ਦਾ ਸੋਮਾ ਹੈ। ਇਹ ਸਿੰਘ-ਆਦਰਸ਼ ਗੁਰੂ-ਚੇਤਨਾ ਦਾ ਪ੍ਰਤੀਕ ਹੈ। ਇਸ ਰਾਹੀਂ ਖਾਲਸੇ ਦੀ ਚੇਤਨਾ ਕਾਲ ਦੇ ਸਥਾਨ ਤੋਂ ਪਾਰਗਾਮੀ ਹੋ ਕੇ ਸੰਸਾਰਕ ਜਿੱਤਾਂ ਨੂੰ ਆਤਮਿਕ ਕ੍ਰਾਂਤੀਆਂ ਵਿਚ pdbdhj?[23] ਜਦੋਂ ਵੀ ਖਾਲਸੇ ਦੀ ਚੇਤਨਾ ਸਿੰਘ ਆਦਰਸ਼ ਨਾਲੋਂ ਟੁੱਟ ਕੇ, ਦੁਨੀਆਵੀ ਪ੍ਰਭਾਵ ਥੱਲੇ ਆਈ, ਉਦੋਂ ਹੀ ਇਹ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਕਤੀ ਤੋਂ ਵਾਂਝਾ ਹੋ ਗਿਆ। ਇਸ ਤੱਥ ਦੀ ਪੁਸ਼ਟੀ ਬਾਬਾ ਬੰਦਾ ਸਿੰਘ ਜੀ ਦੇ ਜੀਵਨ ਤੋਂ ਭਲੀ ਭਾਂਤ ਹੁੰਦੀ ਹੈ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਤੋਂ, ਬਾਬਾ ਬੰਦਾ ਸਿੰਘ ਬਹਾਦਰ ਨੂੰ ਅੰਮ੍ਰਿਤ ਛਕਾ ਕੇ, ਹੰਕਾਰ ਤੋਂ ਅਛੂਹ ਰਹਿਣ, ਜੱਤ ਸੱਤ ਨੂੰ ਉੱਚਾ ਰੱਖਣ, ਗੁਰੂ ਨਾ ਸਦਵਾਉਣ ਤੇ ਗੁਰੂ ਰੂਪ ਖਾਲਸੇ ਦੇ ਆਦਰਸ਼ਾਂ ਨੂੰ ਪਹਿਲ ਦੇਣ ਦੇ ਅਸੂਲ ਸਮਝਾ ਕੇ ਪੰਜਾਬ ਭੇਜਦੇ ਹਨ ਤਾਂ ਜਦੋਂ ਤਕ ਬੰਦਾ ਇਨ੍ਹਾਂ ਗੁਰੂ-ਹੁਕਮਾਂ ਨਾਲ ਜੁੜਿਆ ਰਹਿੰਦਾ ਹੈ, ਉਸ ਨੂੰ ਜਿੱਤਾਂ ਤੇ ਜਿੱਤਾਂ ਹਾਸਲ ਹੁੰਦੀਆਂ ਹਨ। ਜਦੋਂ ਬੰਦਾ ਸਿੰਘ, ਸਿੰਘ ਆਦਰਸ਼ ਤੋਂ, ਸੰਸਾਰੀ ਕੀਮਤਾਂ ਨੂੰ ਪਹਿਲ ਦਿੰਦਾ ਹੈ ਤਾਂ ਗੁਰੂ ਦੇ ਹੁਕਮਾਂ ਪ੍ਰਤੀ ਅਣਗਹਿਲੀ ਵਿਖਾਉਂਦਾ ਹੈ। ਸਿੰਘ ਉਸ ਤੋਂ ਪਿੱਠ ਫੇਰ ਲੈਂਦੇ ਹਨ। ਉਸ ਦੀ ਸ਼ਕਤੀ ਤੇ ਤੇਜ ਘਟ ਜਾਂਦਾ ਹੈ। ਸੋ ਖਾਲਸੇ ਦੀ ਚੜ੍ਹਦੀ ਕਲਾ ਜਾਂ ਢਹਿੰਦੀ ਕਲਾ ਦਾ ਕਾਰਨ ਸਿੰਘ-ਆਦਰਸ਼ ਦੀ ਚੜ੍ਹਾਈ ਜਾਂ ਉਤਰਾਈ ਕਾਰਨ ਹੈ।

### (ਅ) ਸਦੀਵੀ ਜਿੱਤ ਦਾ ਅਹਿਸਾਸ

ਖਾਲਸਾ ਹਮੇਸ਼ਾਂ ਆਪਣੀ ਜਿੱਤ ਦੇ ਅਹਿਸਾਸ ਵਿਚ ਜੀਂਦਾ ਹੈ। ਖਾਲਸਾ ਵਾਹਿਗੁਰੂ ਦਾ ਹੈ ਤੇ ਜਿੱਤ ਵੀ ਹਮੇਸ਼ਾਂ ਵਾਹਿਗੁਰੂ ਦੀ ਹੁੰਦੀ ਹੈ। ਖਾਲਸੇ ਨੂੰ ਅੰਮ੍ਰਿਤ ਛਕਾਉਣ ਵੇਲੇ ਵਾਰ ਵਾਰ ਉਸ ਦੇ ਕੰਨੀਂ ਇਹ ਆਵਾਜ਼ ਪਾਈ ਜਾਂਦੀ ਹੈ।

ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫਤਹਿ।

ਇਸ ਦਾ ਭਾਵ ਬੜਾ ਸਪੱਸ਼ਟ ਹੈ ਕਿ ਜਦ ਤਕ ਖਾਲਸਾ ਵਾਹਿਗੁਰੂ ਦਾ ਬਣਿਆ

ਰਹੇਗਾ। ਉਹ ਸਰਬ ਸ਼ਕਤੀਮਾਨ ਨਾਲ ਜੁੜਿਆ ਰਹੇਗਾ ਤਾਂ ਯਕੀਨਨ ਫਤਹਿ ਉਸ ਦੀ ਹੀ ਹੋਵੇਗੀ। ਜੇ ਖਾਲਸਾ ਕਦੇ ਹਾਰ ਵੀ ਜਾਏ ਤਾਂ ਇਹ ਵਕਤੀ ਹਾਰ ਹੁੰਦੀ ਹੈ, ਸਦੀਵੀ ਨਹੀਂ ਕਿਉਂਕਿ ਖਾਲਸੇ ਦਾ ਮਨ ਨੀਵਾਂ ਹੈ ਤੇ ਇਹ ਉਚੀ ਮੱਤ ਦੇ ਵੱਸ ਹੈ। ਜਿੱਤਣ ਵਾਲਾ ਆਪਣੀ ਹਉਮੈ 'ਚ' ਆ ਕੇ ਆਪਣੀ ਹਾਰ ਦੀ ਨੀਂਹ ਪੁੱਟ ਲੈਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਕ ਵਾਰੀ ਡੱਲੇ ਨਾਲ ਗਲਬਾਤ ਕਰਦਿਆਂ ਉਸ ਨੂੰ ਸਮਝਾਇਆ ਸੀ ਕਿ ਜਿਹੜੇ ਵਿਅਕਤੀ ਉਨ੍ਹਾਂ ਨਾਲ ਜੂਝੇ ਹਨ ਤੇ ਜਿਨ੍ਹਾਂ ਨੇ ਆਪਣੀ ਜਿੱਤ ਮਨਾਈ ਹੈ, ਇਸ ਜਿੱਤ ਨੇ ਉਹਨਾਂ ਦੀ ਹਾਰ ਦੀ ਨੀਂਹ ਪੁੱਟ ਦਿੱਤੀ ਹੈ। ਜਿਹੜੇ ਪਹਾੜੀ ਰਾਜੇ ਜਿੱਤੇ ਹਨ, ਉਨ੍ਹਾਂ ਨੇ ਸਾਡੀ ਦ੍ਰਿਸ਼ਟੀ ਵਿਚ ਗੁਲਾਮੀ ਦਾ ਤੌਕ ਗਲੇ ਵਿਚ ਪੀਡਾ ਕਰ ਲਿਆ ਹੈ। ਚਾਰ ਸਾਹਿਬਜ਼ਾਦੇ ਮਰੇ ਨਹੀਂ, ਸਗੋਂ ਖਾਲਸੇ ਦੀ ਦ੍ਰਿਸ਼ਟੀ ਵਿਚ, ਉਹਨਾਂ ਦੇ ਲਹੂ ਦੀ ਬੂੰਦ ਬੂੰਦ ਤੋਂ 'ਸਦਾ ਖਾਲਸਾ ਫਲ' ਦੇਣ ਵਾਲੇ ਬ੍ਰਿਛ ਉਗ ਪਏ ਹਨ। ਮੁਗਲ ਰਾਜ ਨੇ ਖਾਲਸੇ ਤੇ ਫਤਹਿ ਨਹੀਂ ਪਾਈ ਸਗੋਂ ਮੁਗਲ ਰਾਜ ਦੀ ਜੜ੍ਹ ਕੱਟੀ ਗਈ ਹੈ। ਇਸ ਕਰਕੇ ਖਾਲਸਾ ਕਦੇ ਹਾਰਦਾ ਨਹੀਂ, ਕਿਉਂਕਿ ਉਹ ਵਾਹਿਗੁਰੂ ਦਾ ਹੈ ਤੇ ਵਾਹਿਗੁਰੂ ਦੀ ਹਮੇਸ਼ਾ ਜਿੱਤ ਹੁੰਦੀ ਹੈ, ਹਾਰ ਕਦੇ ਨਹੀਂ।[64]

## (ੲ) ਚੜ੍ਹਦੀ ਕਲਾ

ਸਿੱਖ ਚਰਿੱਤਰ ਦੇ ਦੋ ਪ੍ਰਮੁੱਖ ਗੁਣ ਹਨ। ਪਹਿਲਾ ਚੜ੍ਹਦੀ ਕਲਾ ਤੇ ਦੂਜਾ ਸਰਬਤ ਦਾ ਭਲਾ।[65] ਸੱਚੇ ਸਿੱਖ ਦੇ ਵਤੀਰੇ ਵਿਚ ਚੜ੍ਹਦੀ ਕਲਾ ਦਾ ਗੁਣ ਪ੍ਰਮੁੱਖ ਹੈ। ਪ੍ਰੋ. ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ 'ਗੁਰੂ ਘਰ' ਵਿਚ ਇਕ ਇਤਿਹਾਸਕ ਹਵਾਲਾ ਦਿੱਤਾ ਹੈ ਕਿ ਜਨਵਰੀ 1711 ਈ. ਨੂੰ ਬਾਦਸ਼ਾਹ ਬਹਾਦਰ ਸ਼ਾਹ ਦੇ ਦਰਬਾਰ ਵਿਚ ਇਕ ਰੀਪੋਰਟ ਪੇਸ਼ ਹੋਈ ਸੀ ਕਿ ਇਕ ਇਕੱਲਾ ਸਿੱਖ ਆਪਣੇ ਆਪ ਨੂੰ ਫੌਜ ਕਹਾਉਂਦਾ ਹੈ।[66] ਨਿਹੰਗ ਸਿੰਘਾਂ ਦੇ ਬੋਲੇ ਸਿੱਖਾਂ ਦੀ ਚੜ੍ਹਦੀ ਕਲਾ ਨੂੰ ਹੀ ਪ੍ਰਗਟ ਕਰਦੇ ਹਨ। ਉਹਨਾਂ ਦੇ ਬੋਲਿਆਂ ਵਿਚ ਇਕ ਸਿੱਖ ਨੂੰ ਸਵਾ ਲੱਖ ਕਹਿ ਕੇ ਪੁਕਾਰਿਆ ਜਾਂਦਾ ਹੈ। ਨਿਹੰਗਾਂ ਦਾ ਨਾਮ ਨਿਹੰਗ ਤਾਂ ਹੀ ਰੱਖਿਆ ਗਿਆ ਹੈ ਕਿਉਂਕਿ ਨਿਹੰਗ ਸਿੰਘ ਮਰਨ ਦੀ ਸ਼ੰਕਾ ਤਿਆਗ ਕੇ ਹਰ ਵੇਲੇ ਸ਼ਹੀਦੀ ਪਾਉਣ ਨੂੰ ਤਿਆਰ ਤੇ ਮਾਇਆ ਤੋਂ ਨਿਰਲੇਪ ਰਹਿੰਦਾ ਹੈ।[67] ਇਸੇ ਗੁਣ ਕਰਕੇ ਖਾਲਸੇ ਨੇ ਆਦਿ ਤੋਂ ਅੰਤ ਤਕ ਮਨੁੱਖੀ ਸੁੰਤਤਰਤਾ ਦੀ ਸ਼ਮਾ ਨੂੰ ਸਦਾ ਮੱਘਦਾ ਰੱਖਿਆ ਹੈ।

## (ਸ) ਅਕਾਲੀ ਜੋਤ

ਖਾਲਸੇ ਦੀ ਅਸੀਮ ਸ਼ਕਤੀ ਤੇ ਇਤਿਹਾਸਕ ਪ੍ਰਾਪਤੀ ਦਾ ਭੇਦ ਅਕਾਲੀ ਜੋਤ ਹੈ। ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ ਮੇਰੋ ਰੂਪ ਹੈ ਖਾਸ ਕਹਿਕੇ', ਖਾਲਸੇ ਨੂੰ ਉਸ ਅਕਾਲੀ ਜੋਤ ਦਾ ਅੰਗ ਬਣਾਇਆ ਜਿਹੜੀ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੋ ਕੇ, ਅਗਲੇਰੇ ਨੌ ਗੁਰੂਆਂ ਰਾਹੀਂ ਉਨ੍ਹਾਂ ਤਕ ਪਹੁੰਚੀ। ਸਿੱਖ ਗੁਰੂ ਸਾਹਿਬਾਨ ਵਿਚ ਇਹੀ ਅਕਾਲੀ ਜੋਤ। ਉਨ੍ਹਾਂ ਦੀ ਇਨਕਲਾਬੀ ਜੀਵਨ ਰੌ ਦਾ ਪ੍ਰਤੀਕ ਬਣੀ ਤੇ ਇਹੀ ਜੋਤ ਗੁਰੂ ਗੋਬਿੰਦ ਸਿੰਘ ਦੇ ਸਮੁੱਚੇ ਤੇਜ, ਸਮੁੱਚੀ ਸ਼ਕਤੀ, ਗਤੀਸ਼ੀਲਤਾ, ਕਰਮਸ਼ੀਲਤਾ, ਸਜੀਵਤਾ ਤੇ ਅਸੀਮਤਾ ਵਿਚ ਪ੍ਰਤੱਖ ਹੋਈ। ਇਹੀ ਜੋਤ ਗੁਰਮਤਿ ਦੇ ਅਮਲੀ ਫਲਸਫੇ ਦਾ ਆਸਾਰ ਬਣੀ। ਗੁਰਮਤਿ ਦੇ ਅਮਲੀ ਫਲਸਫੇ ਨੇ, ਅਕਾਲ ਪੁਰਖ ਦੀ ਨਦਰ ਤੇ ਹੁਕਮ, ਸਿੱਖ ਗੁਰੂਆਂ ਦੀ ਜੀਵਨ ਜਾਚ, ਆਦਿ ਗ੍ਰੰਥ ਦੀ ਮਾਨਵ-ਹਿਤਕਾਰੀ ਵਿਚਾਰਧਾਰਾ, ਸਿੱਖ ਰਹਿਤ ਮਰਿਯਾਦਾ ਤੇ

ਸਿੰਘ-ਆਦਰਸ਼ ਦੇ ਪੰਜ ਤੱਤਾਂ ਨਾਲ ਖਾਲਸੇ ਦੀ ਘਾੜਤ ਘੜੀ ਤੇ ਪੰਜਾਬੀ 'ਅਕਾਲ ਪੁਰਖ ਕੀ ਫਉਜ' ਅਥਵਾ ਸੰਤ ਸਿਪਾਹੀਆਂ ਦੇ ਨਿਆਰੇ ਸਿਰਲੇਖ ਜੁਝਾਰੂ ਸੰਗਠਨ ਦੇ ਸਰੂਪ ਵਿਚ ਸਾਹਮਣੇ ਆਏ।[68]

### (ਹ) ਸ਼ਾਨਦਾਰ ਰਵਾਇਤਾਂ

ਖਾਲਸੇ ਦੀਆਂ ਸ਼ਾਨਦਾਰ ਰਵਾਇਤਾਂ ਉਸ ਦੀ ਅਸੀਮ ਸ਼ਕਤੀ ਦਾ ਸ੍ਰੋਤ ਹਨ। ਖਾਲਸਾ ਸੰਸਾਰ ਦੀ ਅਨੇਕਤਾ ਨੂੰ ਪਰਮਾਤਮਾ ਦੀ ਏਕਤਾ ਚੋਂ ਉਤਪੰਨ ਹੋਈ ਮੰਨਦਾ ਹੈ। ਪ੍ਰਭੂ ਦੀ ਏਕਤਾ ਦੇ ਸਿਧਾਂਤ ਵਿਚ ਸੰਪੂਰਨ ਵਿਸ਼ਵ ਦੀ ਏਕਤਾ, ਇਸ ਦੀ ਸਮਾਨਤਾ, ਸੁਤੰਤਰਤਾ ਤੇ ਨਿਆਂ ਦੇ ਆਦਰਸ਼ ਉਤਪੰਨ ਹੁੰਦੇ ਹਨ ਤੇ ਖਾਲਸਾ ਸੰਪੂਰਨ ਮਨੁੱਖਤਾ ਦੇ ਹੱਕਾਂ ਦੀ ਚੇਤਨਾ, ਜਮਹੂਰੀ ਕਦਰਾਂ ਕੀਮਤਾਂ ਤੇ ਸਭਿਆਚਾਰਕ ਆਦਰਸ਼ਾਂ ਲਈ ਸੰਘਰਸ਼ ਕਰਨ ਲਈ ਪ੍ਰੇਰਿਆ ਜਾਂਦਾ ਹੈ। ਖਾਲਸੇ ਨੇ ਸਾਰੇ ਧਰਮਾਂ ਨੂੰ ਆਪਣੇ ਅਸਲ ਸਰੂਪ ਵਿਚ ਆਪੋ ਆਪਣੀ ਥਾਂ,ਕਾਲ ਤੇ ਸਮੇਂ ਵਿਚ ਮਨੁੱਖਤਾ ਦੀ ਅਗਵਾਈ ਲਈ ਠੀਕ ਮੰਨਿਆ ਹੈ। ਖਾਲਕ ਤੇ ਖਲਕਤ ਦੀ ਏਕਤਾ ਦੇ ਸਿਧਾਂਤ ਵਿਚੋਂ ਹੀ ਖਾਲਸੇ ਦੇ ਅਹਿਸਾਸਾਂ ਵਿਚ ਮਨੁੱਖੀ ਸੁਹਜ, ਕੋਮਲਤਾ ਤੇ ਸੂਖਮਤਾ ਪ੍ਰਵੇਸ਼ ਕਰਦੀ ਹੈ ਤੇ ਉਹ ਸ੍ਰਬਤ ਦੇ ਭਲੇ ਦੀ ਭਾਵਨਾ ਅਧੀਨ ਦੁਨੀਆਂ ਦੇ ਦੁਖਾਂ ਨੂੰ ਦੂਰ ਕਰਨ ਲਈ ਜਾਨ ਤੱਕ ਵਾਰ ਦਿੰਦਾ ਹੈ। ਖਾਲਸੇ ਨੇ ਕਦੇ ਵੀ ਮਾਨਸਿਕ ਉੱਚਤਾ ਗੁਆ ਕੇ, ਨਵਾਬੀਆਂ, ਰੁਤਬੇ ਤੇ ਸਰਦਾਰੀਆਂ ਦੀ ਚਾਹ ਨਹੀਂ ਕੀਤੀ। 1733 ਈ: ਵਿਚ ਨਵਾਬ ਜ਼ਕਰੀਆਂ ਖਾਨ ਵਲੋਂ ਆਈ ਨਵਾਬੀ ਤੇ ਜਾਗੀਰ ਨੂੰ ਸ: ਕਪੂਰ ਸਿੰਘ ਨੇ ਇਸ ਸ਼ਰਤ ਤੇ ਪ੍ਰਵਾਨ ਕੀਤਾ ਸੀ ਕਿ ਨਵਾਬੀ ਮਿਲਣ ਤੋਂ ਬਾਅਦ ਉਸ ਨੂੰ ਘੋੜਿਆਂ ਦੀ ਲਿੱਦ ਚੁੱਕਣ ਦੀ ਸੇਵਾ ਤੋਂ ਹਟਾਇਆ ਨਹੀਂ ਜਾਏਗਾ।

ਖਾਲਸੇ ਦੀ ਰਹਿਤ ਮਰਿਆਦਾ ਸ਼ਾਨਦਾਰ ਰਵਾਇਤਾਂ ਨਾਲ ਭਰਪੂਰ ਹੈ। ਇਸ ਨੇ ਪਰ-ਇਸਤਰੀ ਜਾਂ ਪਰ-ਮਰਦ ਦੇ ਗਮਨ (ਭੋਗਣਾ) ਤੇ ਕੈਂਸਰ ਦੇ ਸ੍ਰੋਤ ਤਮਾਕੂ ਦੀ ਵਰਤੋਂ ਨੂੰ ਚਾਰ ਕੁਰਾਹਿਤਾਂ ਵਿਚ ਗਿਣਿਆ ਹੈ। ਇਨ੍ਹਾਂ ਦੀ ਵਰਤੋਂ ਕਰਨ ਵਾਲੇ ਨੂੰ ਪਤਿਤ ਕਰਾਰ ਦੇ ਕੇ ਸਿੱਖ ਧਰਮ ਤੋਂ ਖਾਰਜ ਕਰਨ ਦੀ ਸਖਤ ਹਦਾਇਤ ਕੀਤੀ ਹੈ। ਇਸੇ ਤਰ੍ਹਾਂ ਸਿੱਖ ਜੀਵਨ ਜਾਚ ਨੇ ਏਡਜ਼ ਵਰਗੇ ਭਿਆਨਕ ਰੋਗ ਦੇ ਸ੍ਰੋਤ ਵਿਭਚਾਰ ਤੇ ਐਸ਼ ਇਸ਼ਰਤ ਦੀ ਬਿਰਤੀ ਦਾ ਕਰੜਾ ਵਿਰੋਧ ਕਰਕੇ ਉਤਮ ਮਾਨਵੀ ਸਭਿਆਚਾਰ ਦੀ ਉਸਾਰੀ ਵਿਚ ਅਹਿਮ ਯੋਗਦਾਨ ਪਾਇਆ ਹੈ।

### (ਕ) ਨਿਆਰਾਪਣ

ਖਾਲਸੇ ਦਾ ਨਿਆਰਾਪਣ ਉਸ ਦੀ ਅਸੀਮ ਸ਼ਕਤੀ ਦਾ ਵਿਸ਼ੇਸ਼ ਸ੍ਰੋਤ ਹੈ। ਨਿਆਰਾ ਸ਼ਬਦ ਹੀ ਇਕ ਐਸਾ ਸ਼ਬਦ ਹੈ ਜੋ ਖਾਲਸਾ ਪੰਥ ਦੀ ਪ੍ਰਕਿਰਤੀ ਸਰੂਪ, ਹੋਂਦ ਤੇ ਹਸਤੀ ਨੂੰ ਆਪਣੇ ਵਿਚ ਸਮੋਂਦਾ ਹੈ। ਖਾਲਸੇ ਦੀ ਬਾਣੀ ਤੇ ਬਾਣੇ ਅਧਾਰਿਤ ਜੀਵਨ ਚਾਲ ਨਿਆਰੀ ਹੈ। ਉਸ ਦੀ ਰਹਿਤ ਮਰਿਆਦਾ ਵੀ ਨਿਆਰੀਆਂ ਕਦਰਾਂ ਕੀਮਤਾਂ ਦੀ ਧਾਰਨੀ ਹੈ। ਇਸ ਨਿਆਰੀ ਕੌਮ ਦਾ ਪ੍ਰਤੱਖਣ ਤਾਂ ਹੀ ਸੰਭਵ ਹੋ ਸਕਿਆ ਜਦੋਂ ਸਿੱਖ ਗੁਰੂਆਂ ਨੇ ਭਾਰਤੀ ਜਨ-ਜੀਵਨ ਦੇ ਪਤਨ ਤੇ ਮਨੁੱਖੀ ਗੁਲਾਮੀ ਦੇ ਪ੍ਰਤੀਕ ਬ੍ਰਾਹਮਣੀ ਸਭਿਆਚਾਰ ਤੋਂ ਪੰਜਾਬ ਵਾਸੀਆਂ ਨੂੰ ਸੁਤੰਤਰ ਤੇ ਨਿਆਰਾ ਕਰ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨਾਲ ਇਕਰਾਰ ਕੀਤਾ ਕਿ ਜਦ ਤਕ ਉਹ ਨਿਆਰਾ ਰਹੇਗਾ ਅਤੇ ਵੱਖਰੀ ਨੁਹਾਰ ਵਾਲੀ ਸ਼ਕਲ, ਪੰਜ ਕਕਾਰਾਂ ਵਾਲੀ ਰਹਿਣੀ ਬਹਿਣੀ, ਕੁਦਰਤੀ ਰੂਪ ਵਿਚ ਦਾਹੜੇ ਤੇ ਪ੍ਰਕਾਸ਼

ਵਾਲੀ ਵੱਖਰੀ ਦਿੱਖ ਬਣਾਈ ਰਖੇਗਾ ਤੇ ਬ੍ਰਾਹਮਣੀ ਸਭਿਆਚਾਰ ਤੋਂ ਉਲਟ ਸਭਿਆਚਾਰ ਸੁਤੰਤਰਤਾ, ਸਮਾਨਤਾ ਸਮੂਹ ਧਰਮਾਂ ਦੀ ਸੁਰੱਖਿਅਤਾ, ਨੈਤਿਕਤਾ ਦੀ ਬੁਲੰਦੀ ਤੇ ਨਿਆਰੇ ਸਿੰਘ-ਆਦਰਸ਼ ਨਾਲ ਜੁੜਿਆ ਰਹੇਗਾ ਤਦ ਤਕ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਤੇਜ ਤੇ ਅਨੰਤ ਸ਼ਕਤੀਸ਼ਾਲੀ ਸਮਰਥਾ ਨਾਲ ਸੰਯੁਕਤ ਰਹੇਗਾ। ਜਦੋਂ ਖਾਲਸਾ ਮਨੁੱਖ ਦੀ ਅਜ਼ਾਦ ਹਸਤੀ ਦੇ ਵਿਰੋਧੀ ਬ੍ਰਾਹਮਣੀ ਸਭਿਆਚਾਰ ਨੂੰ ਅਪਣਾਉਣ ਦੀ ਗਲਤੀ ਕਰੇਗਾ ਤਾਂ ਉਸ ਦਾ ਇਹ ਕਰਮ ਮਨੁੱਖ ਦੀ ਸੁਤੰਤਰ ਹਸਤੀ ਦੇ ਪ੍ਰਤੀਕ ਸਿੱਖ ਸਭਿਆਚਾਰ ਨੂੰ ਪਿੱਠ ਦੇਣ ਦੇ ਸਮਾਨ ਹੋਵੇਗਾ ਤੇ ਉਹ ਗੁਰੂ ਗੋਬਿੰਦ ਸਿੰਘ ਜੀ ਦੀ ਅਨੰਤ ਸ਼ਕਤੀ ਦੇ ਪ੍ਰਵਾਹ ਨੂੰ ਆਪਣੀ ਆਤਮਾ ਵਿਚ ਆਉਣ ਤੋਂ ਰੋਕ ਰਿਹਾ ਹੋਵੇਗਾ। ਸੋ ਖਾਲਸੇ ਨੂੰ ਇਹ ਫੁਰਮਾਨ ਦ੍ਰਿੜ ਕਰਨ ਤੇ ਕਰਵਾਉਣ ਦੀ ਲੋੜ ਹਮੇਸ਼ਾਂ ਬਣੀ ਰਹੇਗੀ ਕਿਉਂਕਿ ਇਸ ਵਿਚ ਗੁਰੂ ਗੋਬਿੰਦ ਸਿੰਘ ਵਲੋਂ ਅਨੰਤ ਸ਼ਕਤੀ ਨਾਲ ਜੁੜਨ ਲਈ ਇਕਰਾਰ ਵਸੀਲਾ ਤੇ ਚਿਤਾਵਨੀ ਮੌਜੂਦ ਹੈ।

ਜਬ ਲਗ ਖਾਲਸਾ ਰਹੇ ਨਿਆਰਾ।
ਤਬ ਲਗ ਤੇਜ ਦੀਉਂ ਮੈ ਸਾਰਾ।
ਜਬ ਇਹ ਗਹੈ ਬਿਪਰਨ ਕੀ ਰੀਤ।
ਮੈ ਨ ਕਰੋਂ ਇਨ ਕੀ ਪ੍ਰਤੀਤ।[69]

## (ਖ) ਖਾਲਸੇ ਦਾ ਬਹੁਪਰਤੀ, ਲੋਕ-ਤੰਤਰੀ-ਗਤੀਸ਼ੀਲ ਸਰੂਪ

ਖਾਲਸਾ ਆਪਣੇ ਆਪ ਵਿਚ ਬਹੁਪਰਤੀ ਸੰਕਲਪ ਵਾਲਾ ਵਿਅਕਤੀਤੱਵ ਰੱਖਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦੀ ਸਿਰਜਨਾ ਬਹੁ-ਪਰਤੀ ਗਤੀਸ਼ੀਲ ਸਰੂਪ ਵਿਚ ਕੀਤੀ ਹੈ। ਉਨ੍ਹਾਂ ਨੇ, ਖਾਲਸੇ ਨੂੰ 'ਅਕਾਲ ਪੁਰਖ ਦੀ ਫੌਜ' ਦਾ ਰੁਤਬਾ ਦੇ ਕੇ, ਫੌਜ ਦੇ ਸੰਕਲਪ ਨਾਲ ਸੰਬੋਧਨ ਕੀਤਾ ਹੈ। ਫੌਜ ਆਪਣੇ ਆਪ ਵਿਚ ਬੀਰ ਬਹਾਦਰਾਂ ਦੇ ਸਮੂਹ ਦਾ ਸੰਕੇਤਕ ਸ਼ਬਦ ਹੈ। ਇਕੱਲਾ ਖਾਲਸਾ ਸਵਾ ਲੱਖ ਸਪੁਰਦ ਕਰਨਾ ਆਪਣੇ ਇਕੱਲੇ ਸਰੂਪ ਵਿਚ ਅਨੇਕ ਸੂਰਬੀਰਾਂ ਦੀ ਤਾਕਤ ਸਮਾਨ ਹੈ ਪਰ ਇਹ ਤਾਕਤ ਨਿੱਜੀ ਹਉਮੈ ਤੋਂ ਬਚ ਕੇ ਸੰਗਤ (ਗੁਰਮੁਖ-ਪੰਥ) ਦੇ ਸ਼ਕਤੀਸ਼ਾਲੀ ਸੰਗਠਨ ਵਿਚ ਪ੍ਰਵਾਨ ਚੜ੍ਹਦੀ ਹੈ। ਇਸੇ ਸੰਗਤ ਵਿਚੋਂ ਗੁਰੂ ਗੋਬਿੰਦ ਸਿੰਘ ਨੇ, ਪੰਜਾਂ ਦੀ ਚੋਣ ਕਰਕੇ, ਉਹਨਾਂ ਨੂੰ ਪੰਜੀ ਪਰਮੇਸਰ ਦਾ ਸਰੂਪ ਦੇ ਕੇ, ਉਹਨਾਂ ਨੂੰ ਗੁਰੂ ਬਣਾ ਕੇ ਲੋਕ-ਤੰਤਰੀ ਪੰਚ ਪ੍ਰਧਾਨੀ ਸਿਧਾਂਤ ਨੂੰ ਪਰਪੱਕ ਕਰ ਦਿੱਤਾ। ਆਦਿ ਗ੍ਰੰਥ ਦੀ ਤਾਬਿਆ, ਪੰਜਾਂ ਨੂੰ ਗੁਰਿਆਈ ਸੌਂਪ ਕੇ, ਪੰਥ ਦੀ ਸਮੁੱਚੀ ਅਗਵਾਈ ਦਾ ਅਧਿਕਾਰੀ ਬਣਾ ਦਿੱਤਾ। ਇਹੀ ਪੰਚਾਂ-ਕੌਂਸਲ ਬਾਬਾ ਬੰਦਾ ਸਿੰਘ ਬਹਾਦਰ ਦੀ ਰਾਹਨੁਮਾਈ ਕਰਦੀ ਰਹੀ। ਸਿੱਖ ਮਿਸਲਾਂ ਦੇ ਜ਼ਮਾਨੇ ਵਿਚ ਸਰਬਤ ਖਾਲਸਾ ਦੀਵਾਲੀ, ਵਿਸਾਖੀ ਨੂੰ ਇਕੱਤਰ ਤੇ ਮਿਸਲਾਂ ਦੇ ਮੁਖੀਏ ਜੋ ਫੈਸਲਾ ਕਰਦੇ ਉਸਨੂੰ ਗੁਰਮਤਾ ਕਿਹਾ ਜਾਂਦਾ ਸੀ।[70] ਇਹ ਗੁਰਮਤਾ ਗੁਰਮਤ ਦੀ ਰੋਸ਼ਨੀ ਵਿਚ ਲਏ ਫੈਸਲੇ ਤੇ ਅਧਾਰਿਤ ਹੁੰਦਾ ਸੀ। ਇਸ ਗੁਰਮਤਾ ਪਰੰਪਰਾਂ ਨੇ ਸਿੱਖ-ਸੰਸਥਾ ਨੂੰ ਹਮੇਸ਼ਾਂ ਗਤੀਸ਼ੀਲ ਅਗਵਾਈ ਦਿੱਤੀ ਹੈ ਤੇ ਕਈ ਜਥੇਬੰਦਕ ਤੇ ਸਿਧਾਂਤਕ ਭੁਲੇਖਿਆਂ ਵਿਚੋਂ ਕੱਢਿਆ ਹੈ। ਸੋ ਖਾਲਸਾ ਆਪਣੇ ਬਹੁ-ਪਰਤੀ ਸਰੂਪ ਵਿਚ, ਖਾਲਸਾ ਵੀ ਹੈ, ਗੁਰੂ ਵੀ ਹੈ, ਇਕੱਲਾ ਹੁੰਦਿਆਂ ਹੋਇਆਂ ਵੀ ਲੱਖਾਂ ਤੇ ਭਾਰੂ ਹੈ ਜਿਸਨੂੰ ਹਮੇਸ਼ਾਂ ਹੀ ਗੁਰਮਤਿ ਅਥਵਾ ਗੁਰੂ ਲਿਵ ਤੋਂ ਅਗਵਾਈ ਮਿਲਦੀ ਰਹੀ। ਇਹ ਗੁਰ ਲਿਵ ਉਸ ਵਿਚ ਸਿੱਖ ਗੁਰੂ ਸਹਿਬਾਨ ਤੋਂ ਤੇ ਗੁਰੂ ਗ੍ਰੰਥ ਸਾਹਿਬ ਤੋਂ

ਆਉਂਦੀ ਰਹੀ ਤੇ ਇਹੀ ਲਿਵ ਗੁਰਮਤੇ ਦੀ ਪਰੰਪਰਾ ਵਿਚ ਸ਼ਾਮਲ ਹੋ ਕੇ ਉਸਨੂੰ ਗਤੀਸ਼ੀਲ ਅਗਵਾਈ ਪ੍ਰਦਾਨ ਕਰਦੀ ਰਹੇ ਤੇ ਖਾਲਸੇ ਲਈ ਅਸੀਮ ਸ਼ਕਤੀ ਦਾ ਕਾਰਨ ਬਣਦੀ ਰਹੀ।

**ਸਾਰ**

'ਖਾਲਸਾ ਅਕਾਲ ਪੁਰਖ ਕੀ ਫਉਜ' ਗੁਰੂ ਗੋਬਿੰਦ ਸਿੰਘ ਦਾ ਸੰਕਲਪ ਫ਼ੁਰਮਾਨ ਹੈ, ਜਿਸ ਰਾਹੀਂ ਉਨ੍ਹਾਂ ਨੇ, ਸਾਰੇ ਸੰਸਾਰ ਨੂੰ ਆਪਣੀ ਸਿਰਜਤ ਕੌਮ ਦੇ ਦੈਵੀ ਆਚਰਣ ਬਾਰੇ ਜਾਣਕਾਰੀ ਕਰਵਾਈ ਹੈ। ਇਕੱਲਾ ਖਾਲਸਾ ਆਪਣੀ ਜੋਤ-ਸਰੂਪੀ ਸੰਗਠਿਤ ਚੇਤਨਾ ਦੀ ਦਸ਼ਾ ਵਿਚ ਇਕ ਫੌਜ ਸਮਾਨ ਹੈ ਤੇ ਖਾਲਸਾ-ਸਮੂੰਹ ਲਖਾਂ ਫੌਜਾਂ ਦੀ ਅਸੀਮ ਸ਼ਕਤੀ ਰਖਦਾ ਹੈ। ਇਸ ਖਾਲਸਾ-ਸੰਮੂਹ ਨੂੰ ਗੁਰੂ ਗੋਬਿੰਦ ਸਿੰਘ ਨੇ ਮੁਗਲਾਂ ਦੇ ਅਤਿਆਚਾਰੀ ਸਾਸ਼ਨ ਦੇ ਖਾਤਮੇ ਲਈ ਆਮ ਜਨਤਾ ਚੋਂ ਉਤਪੰਨ ਕੀਤਾ। ਵੱਖ-ਵੱਖ ਧਰਮਾਂ-ਜਾਤਾਂ ਦੇ ਲੋਕ, ਪੰਜ ਕਕਾਰੀ ਸਿੰਘਾਂ ਦਾ ਸਰੂਪ ਧਾਰਨ ਕਰਕੇ ਇਸ ਖਾਲਸਾ ਫੌਜ ਦੇ ਮੈਂਬਰ ਬਣੇ। ਇਸ ਫੌਜ ਦੇ ਬੀਜ ਗੁਰੂ ਨਾਨਕ ਦੇਵ ਜੀ ਦੀ ਸ਼ਕਤੀਸ਼ਾਲੀ ਵਿਚਾਰਧਾਰਾ ਨੇ ਬੀਜੇ। ਜਿਨ੍ਹਾਂ ਨੇ ਸਮਾਜਕ ਤੇ ਰਾਜਸੀ ਚੇਤਨਾ ਵਾਲੇ ਮਨੁੱਖ ਦਾ ਸੰਕਲਪ ਪੇਸ਼ ਕੀਤਾ। ਉਨ੍ਹਾਂ ਅਤੇ ਉਨ੍ਹਾਂ ਦੇ ਅਨੁਆਈ ਸਿੱਖ ਗੁਰੂ ਸਾਹਿਬਾਨ ਦੀ ਅਗਵਾਈ ਵਿਚ ਪੰਜਾਬ ਦਾ ਮਾਨਵ ਖੰਨਿਅਹੁ ਤਿੱਖੇ ਮਾਰਗ ਤੇ ਚੱਲ ਕੇ, ਅਕਾਲ ਪੁਰਖ ਨੂੰ ਆਪਣਾ ਸਾਥੀ ਬਣਾ ਕੇ, ਬਲਵਾਨ ਚੇਤਨਾ ਜਗਾ ਕੇ, ਮਨੁੱਖੀ ਹੱਕਾਂ ਪ੍ਰਤੀ ਜਾਗਰਿਤ ਹੋ ਕੇ ਲਿਵ ਤੇ ਲਗਨ ਵਾਲਾ ਸਾਰਥਕ ਸਰੀਰ ਬਣਾ ਕੇ, ਦਲੇਰੀ ਅਣਖ ਜੁਰਅਤ ਪੈਦਾ ਕਰਕੇ, ਗੁਰ-ਸ਼ਬਦ ਦੀ ਟਕਸਾਲ ਚੋਂ ਉਸਰ ਕੇ, ਗੁਰਾਂ ਦੇ ਨਕਸ਼ ਵਿਚ ਆਪੇ ਨੂੰ ਢਾਲ ਕੇ, ਸਰੀਰ ਦੀ ਦੈਵੀ ਸਥਿਤੀ ਉਤਪੰਨ ਕਰਕੇ, ਸੰਗਤ ਦੀ ਸ਼ਕਤੀਸ਼ਾਲੀ ਸੰਸਥਾ ਵਿਚ ਪਹੁੰਚ ਕੇ, ਦਸਮ ਗੁਰੂ ਵੇਲੇ ਆਪਣੇ ਗੁਰੂ- ਪ੍ਰੇਮ ਨੂੰ ਕ੍ਰਿਪਾਨ ਦੀ ਨੋਕ ਤੇ ਪ੍ਰਵਾਨ ਚੜ੍ਹਾਕੇ, ਖਾਲਸੇ ਦੇ ਰੂਪ ਵਿਚ ਤਬਦੀਲ ਹੋ ਗਿਆ। ਗੁਰੂ ਗੋਬਿੰਦ ਸਿੰਘ ਨੇ ਮੁਗਲੀਆ ਬਦੇਸ਼ੀ ਹਕੂਮਤ ਵਿਰੁਧ ਧਰਮ-ਯੁੱਧ ਛੇੜਣ ਲਈ ਇਸਨੂੰ 'ਅਕਾਲ ਪੁਰਖ ਕੀ ਫਉਜ' ਦਾ ਲਕਸ਼ ਪ੍ਰਦਾਨ ਕਰ ਦਿੱਤਾ। ਜਿਸ ਦੇ ਸੈਨਿਕ ਖਾਲਸਾਈ ਸੈਨਿਕ ਅਖਵਾਏ ਤੇ ਸੰਤ ਸਿਪਾਹੀ ਦੇ ਨਾਮ ਨਾਲ ਪ੍ਰਸਿੱਧ ਹੋਏ। ਇਸ 'ਅਕਾਲ ਪੁਰਖ ਦੀ ਫੌਜ' ਹਰ ਮੈਂਬਰ ਸਵਾ-ਲੱਖੀ ਸਪਿਰਟ ਵਾਲਾ, ਲੱਖਾਂ ਤੇ ਭਾਰੂ, ਬਿਪਰਨ ਕੀ ਰੀਤ ਦਾ ਵਿਰੋਧੀ, ਨਿੱਜੀ ਹਿੱਤਾਂ ਤੋਂ ਸੁਤੰਤਰ ਪੰਜ-ਪਿਆਰਿਆਂ ਦੀ ਲੋਕ-ਤੰਤਰੀ ਸੰਸਥਾ ਦਾ ਅਨੁਆਈ, ਵਿਰਾਸਤੀ ਤੇ ਸਾਮੰਤੀ ਸਿਧਾਂਤ ਤੋਂ ਸੁਤੰਤਰ, ਆਪਣੀ ਦਿਵ-ਚੇਤਨਾ ਪ੍ਰਤੀ ਜਾਗਰਿਤ, ਰੂਹਾਨੀ ਬਾਦਸਾਹਤ ਦੀ ਪ੍ਰਕਿਰਤੀ ਵਾਲਾ ਜ਼ੁਲਮ ਤੇ ਅਨਿਆਂ ਵਿਰੁੱਧ ਨਿਰੰਤਰ ਸੰਘਰਸ਼ ਰਚਾਉਣ ਵਾਲਾ, ਸੁਤੰਤਰ ਤੇ ਸੰਘਰਸ਼ੀਲ ਵਿਅਕਤੀ ਰੂਹਾਨੀ ਕੀਮਤਾਂ ਨੂੰ ਤਰਜੀਹ ਦੇਣ ਵਾਲੀ ਉੱਚੀ ਸੁਰਤ ਵਾਲਾ, ਜੀਵਨ ਬਾਜ਼ੀ ਦਾ ਜੇਤੂ, ਅਨੰਤਤਾ ਦਾ ਪਾਂਧੀ, ਦੁਬਿਧਾ ਤੇ ਭਰਮ ਤੋਂ ਸਖਣਾ, ਸ਼ਬਦ ਗੁਰੂ ਦਾ ਉਪਾਸਕ, ਸਿਮਰਨ ਤੇ ਸੰਘਰਸ਼ ਦਾ ਸਰੂਪ, ਜਮਹੂਰੀ ਭਾਵਨਾ ਵਾਲਾ, ਸੰਤੁਲਿਤ ਵਿਅਕਤੀ, ਹੁਕਮ ਤੇ ਨਦਰ ਦਾ ਧਾਰਨੀ ਸਮਾਜਕ ਜੀਵਨ ਜੀਣ ਵਾਲਾ ਤੇ ਨਿਆਰੇਪਣ ਦੀਆਂ ਵਿਸ਼ੇਸ਼ਤਾਵਾਂ ਰੱਖਦਾ ਸੀ। ਗੁਰੂ ਗੋਬਿੰਦ ਸਿੰਘ ਨੇ ਇਨ੍ਹਾਂ ਗੁਣਾਂ ਵਾਲੀ 'ਖਾਲਸਾ-ਫੌਜ' ਨੂੰ ਸੰਪੂਰਨ ਕਲਾਧਾਰੀ, ਸਜੀਵ ਹਸਤੀ ਵਾਲੀ, ਵਾਹਿਗੁਰੂ ਦੀ ਕਲਾ ਰੱਖਣ ਵਾਲੀ, ਸ੍ਰਿਸ਼ਟੀ ਦੀ ਰੱਖਿਅਕ ਤੇ ਵਿਨਾਸ਼ਕਾਰੀ ਸ਼ਕਤੀਆਂ ਦੀ ਨਾਸ਼ਕ, ਸਮੇਂ ਦੀਆਂ ਵੰਗਾਰਾਂ ਤੇ ਪੂਰਾ ਉਤਰਨ ਵਾਲੀ ਅਸੀਮ ਸ਼ਕਤੀ-ਸੰਗਠਨ ਵਾਲੀ ਸ਼ਸਤਰ-ਬੱਧ ਜੁਝਾਰੂ ਜਥੇਬੰਦੀ ਦਾ ਰੂਪ ਦੇ ਦਿੱਤਾ। ਗੁਰੂ ਗੋਬਿੰਦ ਸਿੰਘ ਨੇ, ਗੁਰੂ

ਗ੍ਰੰਥ ਸਾਹਿਬ ਦੀ ਤਬਿਆ, ਪੰਥ ਦੀ ਅਗਵਾਈ ਲਈ ਇਸਨੂੰ ਗੁਰੂ ਪੰਥ ਦਾ ਸਰੂਪ ਦੇ ਦਿੱਤਾ ਤੇ ਆਪਣੀ ਜੰਗਜੂ ਸਪਿਰਟ ਦਾ ਉਤਰਾਧਿਕਾਰੀ ਥਾਪ ਦਿੱਤਾ। ਇਸ ਬਲਵਾਨ ਜਥੇਬੰਦ ਅਕਾਲੀ ਸੈਨਾ ਨੇ ਆਰਥਕ ਸ਼ੋਸ਼ਣ ਤੇ ਸਮਾਜਕ ਅਨਿਆ ਦੀ ਪ੍ਰਤੀਕ ਮੁਗਲੀਆ ਹਕੂਮਤ ਦੀ ਏਕੀਕਰਣ ਦੀ ਤਾਨਾਸ਼ਾਹੀ ਬਿਰਤੀ ਨੂੰ ਤਹਿਸ ਨਹਿਸ ਕਰਕੇ ਭਾਰਤ ਨੂੰ ਦਾਰ-ਉਲ-ਇਸਲਾਮ ਬਨਣ ਤੋਂ ਰੋਕਿਆ ਤੇ ਭਾਰਤ ਦੇ ਬਹੁ-ਧਰਮੀ ਸਭਿਆਚਾਰ ਨੂੰ ਬਚਾ ਲਿਆ। ਇਸ ਅਕਾਲੀ ਫੌਜ ਦੀ ਬਦੌਲਤ ਪੰਜਾਬ ਤੇ ਕਸ਼ਮੀਰ ਸਦਾ ਲਈ ਹਿੰਦੁਸਤਾਨ ਦਾ ਅੰਗ ਬਣੇ ਤੇ ਪੰਜਾਬ ਨੂੰ ਬੀਰਾਂ ਦੀ ਭੂਮੀ ਦਾ ਦਰਜਾ ਮਿਲਿਆ।

ਇਹ 'ਅਕਾਲ ਪੁਰਖ ਦੀ ਖਾਲਸਾ ਫੌਜ' ਗੁਰਮਤ ਦੇ ਮਿਥੇ ਮਿਆਰਾਂ ਨੂੰ ਅਪਨਾਉਂਦੀ ਹੋਈ ਹਮੇਸ਼ਾਂ ਅਗੇ ਵਧਦੀ ਰਹੀ ਹੈ, ਇਹ ਮਿਆਰ ਮਨੁੱਖੀ ਅਣਖ, ਮਨੁੱਖੀ ਸੁਤੰਤਰਤਾ, ਮਨੁੱਖੀ ਨਿਆਂ, ਦੂਜੇ ਧਰਮਾਂ ਦੀ ਰਾਖੀ ਲਈ ਕੁਰਬਾਨ ਹੋਣਾ, ਜਬਰਾਂ ਤੇ ਜਾਲਮਾਂ ਦਾ ਡਟਵਾ ਵਿਰੋਧੀ, ਸਭ ਹੀਲੇ ਵਰਤਣ ਦੇ ਬਾਅਦ ਵੀ ਜੇ ਵੈਰੀ ਰਾਸ ਨਾ ਆਵੇ ਤਾਂ ਹਥਿਆਰਬੰਦ ਸੰਘਰਸ਼ ਲਈ ਤਿਆਰ ਰਹਿਣਾ, ਸੰਘਰਸ਼ ਦੌਰਾਨ ਇਨਸਾਨੀਅਤ ਦਾ ਪੱਲਾ ਨਾ ਛੱਡਣਾ, ਔਰਤ ਜਾਤ ਦੀ ਸਮਾਨਤਾ, ਹਲੇਮੀ ਰਾਜ ਦੀ ਕਾਇਮੀ, ਅਧਰਮ ਦਾ ਨਾਸ਼, 'ਗਰੀਬ ਦੀ ਰੱਖਿਆ ਜਰਵਾਣੇ ਦੀ ਭੱਖਿਆ' ਆਦਿ ਅਸੂਲਾਂ ਤੇ ਅਧਾਰਿਤ ਹਨ। ਇਨ੍ਹਾਂ ਅਸੂਲਾਂ ਨੇ ਖਾਲਸੇ ਨੂੰ ਇਕ ਇਤਿਹਾਸਕ ਪਛਾਣ ਦਿੱਤੀ ਹੈ।

ਇਹ ਖਾਲਸਾ ਫੌਜ ਅਕਾਲ ਪੁਰਖ ਦੇ ਸਰਬ ਹਿੱਤਕਾਰੀ ਉਦੇਸ਼ਾਂ ਪ੍ਰਤੀ ਸਮਰਪਿਤ ਹੈ, ਇਸ ਦਾ ਉਦੇਸ਼ ਸਰਬ ਸਾਂਝੀ ਖੁਸ਼ਹਾਲੀ ਤੇ ਕੁੱਲ ਮਨੁੱਖਤਾ ਦੀ ਸੰਪੂਰਨਤਾ ਦੀ ਪ੍ਰਾਪਤੀ ਹੈ। ਇਸ ਦਾ ਕਾਰਜ ਖੇਤਰ ਕਿਸੇ ਦੇਸ਼ ਦੀ ਸੀਮਾ ਤਕ ਸੀਮਿਤ ਨਹੀਂ। ਇਸ ਦਾ ਘੇਰਾ ਸਮੁੱਚੀ ਮਨੁੱਖਤਾ ਤਕ ਹੈ। ਇਹ ਸਿੱਖ ਗੁਰੂ ਸਾਹਿਬਾਨ ਦੇ ਦੈਵੀ ਵਿਰਸੇ ਦੀ ਮਾਲਕ ਹੈ। ਇਹ ਸਮੁੱਚੀ ਮਨੁੱਖਤਾ ਨੂੰ ਰੱਬੀ ਏਕਤਾ ਦੇ ਵਿਸਥਾਰ ਵਜੋਂ ਦੇਖਦੀ ਹੈ ਤੇ ਇਸਦੀ ਖੁਸ਼ਹਾਲੀ ਲਈ ਧਰਤੀ ਨੂੰ ਧਰਮਸ਼ਾਲ ਬਨਾਉਣ ਲਈ ਦ੍ਰਿੜ ਹੈ ਤਾਂ ਕਿ ਇਥੇ ਮਾਣ ਤੇ ਗੌਰਵ ਵਾਲੀਆਂ ਸੰਤ-ਸ਼ਖਸੀਅਤਾਂ ਵੱਸ ਸਕਣ। ਇਸ ਦਾ ਕੌਮੀ ਨਿਸ਼ਾਨਾ, ਰਾਜ-ਭਾਗ ਮਾਣ ਚੁੱਕੀ ਕੌਮ ਹੋਣ ਕਰਕੇ, ਆਪਣੀ ਹੋਂਦ ਤੇ ਹਸਤੀ ਦੀ ਤਲਾਸ਼ ਵਿਚ ਮਨੁੱਖੀ ਸੁਤੰਤਰਤਾ, ਮਨੁੱਖੀ ਸਮਾਨਤਾ ਤੇ ਮਨੁੱਖੀ ਨਿਆ ਦੇ ਆਦਰਸ਼ਾਂ ਲਈ ਡਟੇ ਰਹਿਣਾ ਹੈ। ਇਸ 'ਅਕਾਲ ਸੈਨਾ' ਨੇ ਹਮੇਸ਼ਾਂ ਐਸੇ ਸਮਾਜਕ, ਰਾਜਨੀਤਕ ਤੇ ਧਾਰਮਕ ਨਿਜ਼ਾਮ ਦੀ ਸਥਾਪਤੀ ਲਈ ਯਤਨ ਕੀਤਾ ਹੈ ਜੋ ਨੀਚਾਂ ਤੇ ਨਿਮਾਣਿਆਂ ਦਾ ਹਿੱਤੂ ਹੋਵੇ, ਭ੍ਰਿਸ਼ਟਾਚਾਰ ਤੋਂ ਮੁਕਤ ਹੋਵੇ, ਤੇ ਜਿਥੇ ਪਾਖੰਡ ਤੇ ਵਿਖਾਵੇ ਨੂੰ ਕੋਈ ਥਾਂ ਨਾ ਹੋਵੇ। ਐਸੇ ਨਿਜ਼ਾਮ ਦੀ ਪ੍ਰਾਪਤੀ ਲਈ ਇਹ ਫੌਜ ਅਜ਼ਾਦੀ ਦੇ ਘੁਲਾਟੀਏ, ਨੈਤਿਕ ਤੌਰ ਤੇ ਮਜ਼ਬੂਤ, ਸੁਤੰਤਰ, ਸਾਰਥਕ, ਪ੍ਰਮਾਣਿਕ ਤੇ ਨਿਰਭੈ ਪੂਰਨ ਮਰਦਾਂ ਦੇ ਸੰਮੂਹ ਦੇ ਰੂਪ ਵਿਚ ਸਾਹਮਣੇ ਆਈ ਹੈ ਜਿਸਨੇ ਬਹਾਦਰੀ ਵਾਲੀ ਸੂਰਮਗਤ ਸਭਿਆਚਾਰਕ ਮਾਨਸਿਕਤਾ ਨਾਲ ਸੰਸਾਰ ਦੀ ਧੁੰਧੂਕਾਰੇ ਵਾਲੀ ਦਸ਼ਾ ਨੂੰ ਤਬਦੀਲ ਕਰਨ ਦਾ ਨਿਰੰਤਰ ਸਾਰਥਕ ਯਤਨ ਕੀਤਾ ਹੈ। ਵਾਹਿਗੁਰੂ ਦੀ ਸ਼ਕਤੀ ਨਾਲ ਅਭੇਦ ਹੋਣ ਕਰਕੇ, ਇਸਨੂੰ ਆਪਣੀ ਜਿੱਤ ਦਾ ਪੂਰਨ ਭਰੋਸਾ ਹੈ। ਇਸ ਦੀ ਸਮੁੱਚੀ ਸਰਗਰਮੀ ਸੰਸਾਰ ਦੇ ਉਜਲੇ ਭਵਿੱਖ ਨੂੰ ਸਮਰਪਿਤ ਹੈ। ਪੱਲ ਪੱਲ ਮੌਲਦੀ ਜੀਵਨ ਵਿਕਾਸ ਪ੍ਰਕਿਰਿਆ ਖਾਲਸੇ ਲਈ ਚਾਉ ਤੇ ਉਮਾਹ ਭਰੀ ਗਤੀਸ਼ੀਲਤਾ ਦਾ ਸੋਮਾ ਹੈ। ਮਨੁੱਖੀ ਕਾਫਲੇ ਵਿਚ ਇਸ ਦਾ ਪ੍ਰਵੇਸ਼ ਪਰਮਾਤਮਾ ਦੀ ਆਪਣੀ ਆਗਿਆ ਅਨੁਸਾਰ

ਹੋਇਆ ਹੈ। ਇਸ ਦੀ ਉਤਪਤੀ ਦਾ ਸੋਮਾ ਪਰਮਾਤਮਾ ਦੀ ਖੁਸ਼ੀ ਤੇ ਖੇੜੇ ਦਾ ਉਛਾਲ ਹੈ। ਇਸ ਲਈ ਭੱਖਦਾ ਉਤਸ਼ਾਹ ਅਥਵਾ ਉਮਾਹ ਤੇ ਅਮੁੱਕ ਸਾਹਸ ਇਕ ਅਕਾਲ ਦੀ ਫੌਜ ਦੀ ਪ੍ਰਕਿਰਤੀ ਦਾ ਸੁਭਾਵਿਕ ਅੰਗ ਹੈ ਜਿਵੇਂ :-

ਖਾਲਸਾ ਅਕਾਲ ਪੁਰਖ ਕੀ ਫਉਜ ।
ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।

(ਸਰਬ ਲੋਹ ਗ੍ਰੰਥ)

ਉਪਰੋਕਤ ਫੁਰਮਾਨ 'ਖਾਲਸਾ ਅਕਾਲ ਪੁਰਖ ਕੀ ਫਉਜ' ਵਿਚਲਾ ਫੌਜ ਦਾ ਸੰਕਲਪ ਸਦੀਵੀ ਤੌਰ ਤੇ ਸਾਰਥਕ ਹੈ। ਸਿੱਖ ਕੌਮ ਦੇ ਹਰ ਖਾਲਸਾ-ਮੈਂਬਰ ਨੂੰ ਇਸ ਫੁਰਮਾਨ ਦੀ ਰੌਸ਼ਨੀ ਵਿਚ ਤੁਰਨ ਦੀ ਲੋੜ ਹੈ ਤਾਂ ਕਿ ਉਹ ਇਕੀਵੀਂ ਸਦੀ ਦੇ ਉਤਰ-ਆਧੁਨਿਕ ਸਮਾਜ ਦੀਆਂ ਸੰਮੂਹ ਵੰਗਾਰਾਂ ਦਾ ਟਾਕਰਾ ਕਰ ਸਕੇ ਤੇ ਸੰਪੂਰਨ, ਸਾਰਥਕ, ਸੰਤੁਲਿਤ, ਸਮਰਥ ਤੇ ਸੰਪੰਨ ਜੀਵਨ ਜੀਅ ਸਕੇ।

## ਹਵਾਲੇ ਤੇ ਟਿੱਪਣੀਆਂ

(1) ਜਉ ਤਉ ਪ੍ਰੇਮ ਖੇਲਣ ਕਾ ਚਾਉ, ਸਿਰ ਧਰਿ ਤਲੀ ਗਲੀ ਮੇਰੀ ਆਉ।
ਇਤੁ ਮਾਰਗਿ ਪੈਰੁ ਧਰੀਜੈ, ਸਿਰ ਦੀਜੈ ਕਾਣਿ ਨ ਕੀਜੈ।

ਸਲੋਕ ਵਾਰਾਂ ਤੇ ਵਧੀਕ ਮਹਲਾ।/1412.

(2) ਮਲਾਰ ਕੀ ਵਾਰ ਮਹਲਾ 1/1280.

(3) ਆਸਾ ਮਹਲਾ 1/360.

(4) ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ।

ਵਾਰ ਆਸਾ, ਮਹਲਾ 2/474.

(5) ਸਾਚੀ ਲਿਵੈ ਬਿਨੁ ਦੇਹ ਨਿਮਾਣੀ

ਰਾਮਕਲੀ, ਮਹਲਾ 3/917.

(6) ਤਹ ਅਨੇਕ ਰੂਪ ਨਾਉ ਨਵਨਿਧਿ।
ਤਿਸ ਦਾ ਅੰਤੁ ਨ ਜਾਈ ਪਾਇਆ।

(ਰਾਮਕਲੀ, ਮਹਲਾ 3/922)

(7) ਹਮਰਾ ਧੜਾ ਹਰਿ ਰਹਿਆ ਸਮਾਈ।

(ਆਸਾ ਮਹਲਾ 4/366)

(8) ਹਉ ਗੁਸਾਈ ਦਾ ਪਹਿਲਵਾਨੜਾ।
ਮੈ ਗੁਰ ਮਿਲਿ ਉਚ ਦੁਮਾਲੜਾ।
-------------------
ਨਿਹਤੇ ਪੰਜਿ ਜੁਆਨ ਮੈ ਗੁਰਿ ਥਾਪੀ ਦਿਤੀ ਕੰਡਿ ਜੀਉ।

ਸਿਰੀ ਰਾਗ ਮਹਲਾ 5/74.

(9) ਧਨਾਸਰੀ ਮਹਲਾ 5/680.

(10) ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ।
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ।

ਸਲੋਕ ਮਹਲਾ 9/1427.

(11) ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ।

ਸੋਰਠ ਮਹਲਾ 9/633.

(12) ਗੁਰਮੁਖਿ ਖੋਜਤ ਭਏ ਉਦਾਸੀ।

ਰਾਮਕਲੀ ਮਹਲਾ 1/939.

(13) ਪ੍ਰੋ : ਹਰਿੰਦਰ ਸਿੰਘ ਮਹਿਬੂਬ, **ਸਹਿਜੇ ਰਚਿਓ ਖਾਲਸਾ**, ਪੰਨਾ 670.
(14) **ਸਿੱਖ ਫਲਸਫੇ ਦੀ ਭੂਮਿਕਾ**, ਪੰਨਾ 27-28.
(15) ਰਨਧੀਰ ਸਿੰਘ (ਸੰਪਾ.) **ਗ੍ਰੰਥ ਪ੍ਰੇਮ ਸੁਮਾਰਗ**, ਪੰਨਾ 8-9.
(16) ਡਾ : ਗੰਡਾ ਸਿੰਘ (ਸੰਪਾ.) ਹੁਕਮਨਾਮੇ, ਪੰਨਾ 25.
(17) ਸੁਰਜੀਤ ਸਿੰਘ ਭਾਟੀਆ, **ਸਿਮਰਣ ਸੇਵਾ ਸਿਖ ਆਚਰਨ**, ਪੰਨਾ 177-191.
(18) Ranbir Singh, **Sikh way of life.** p.180
(19) ਪਿਆਰਾ ਸਿੰਘ ਪਦਮ, **ਗੁਰੂ ਘਰ**, ਪੰਨਾ 374-75 ਦੇ ਹਵਾਲੇ ਅਨੁਸਾਰ
(20) **ਵਾਰਾਂ ਭਾਈ ਗੁਰਦਾਸ**, ਵਾਰ 41, ਪਉੜੀ 6.
(21) ਸਹੰਸੁਰਦਾਨ ਦੇ ਇੰਦ੍ਰ ਰੋਆਇਆ। ਪਰਸ ਰਾਮ ਰੋਵੈ ਘਰ ਆਇਆ।

.... ..... .....

ਮੰਨੇ ਨਾਉ ਸੋਈ ਜਿਣਿ ਜਾਇ, ਅਉਰੀ ਕਰਮ ਨ ਲੇਖੈ ਲਾਇ।

ਵਾਰ ਰਾਮਕਲੀ ਮਹਲਾ 1/954.

(22) ਕ੍ਰਿਸਨਾ ਅਵਤਾਰ, **ਦਸਮ ਗ੍ਰੰਥ**
(23) ਕੇਵਲ ਕਾਲਈ ਕਰਤਾਰ।
ਆਦਿ ਅੰਤ ਅਨੰਤਿ ਮੂਰਤ ਗੜ੍ਹਨ ਭੰਜਨਹਾਰ।

ਤਿਲੰਗ ਕਾਫੀ, ਪਾਤਸ਼ਾਹੀ 10
(ਬਚਿਤ੍ਰ ਨਾਟਕ)

(24) ਮਿਤ੍ਰ ਪਾਲਿਕ ਸਤ੍ਰ ਘਾਲਕ, ਦੀਨ ਦਯਾਲ ਮੁਕੰਦ।
**ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ**, ਅੰਮ੍ਰਿਤਸਰ, ਭਾਈ ਜਵਾਹਰ ਸਿੰਘ ਕਿਰਪਾਲ ਸਿੰਘ, ਸੰਮਤ 2024, ਪੰਨਾ 29.
(25) ਸੁਖ ਸੰਤਾ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ, ਅਸ ਸਰਣੰ।

ਤ੍ਰਿਭੰਗ ਛੰਦ (ਬਚਿਤ੍ਰ ਨਾਟਕ)

(26) ਅਕਾਲ ਪੁਰਖ ਦੀ ਰਛਾ ਹਮਨੈ।
ਸਰਬ ਲੋਹ ਦੀ ਰਛਾ ਹਮਨੈ

(**ਸ੍ਰੀ ਅਕਾਲ ਉਸਤਤਿ**, ਪਾਤਸ਼ਾਹੀ 10)

(27) ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰ ਉਪਾਇਆ।
ਬ੍ਰਹਮਾ ਬਿਸਨੁ ਮਹੇਸ ਸਾਜਿ, ਕੁਦਰਤੀ ਕਾ ਖੇਲ ਰਚਾਇ ਬਣਾਇਆ।
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।
ਤੈਹੀ ਦੁਰਗਾ ਸਾਜਿ ਕੈ ਦੈਤਾਂ ਦਾ ਨਾਸੁ ਕਰਾਇਆ।

(**ਚੰਡੀ ਦੀ ਵਾਰ**, ਪਾਤਸ਼ਾਹੀ 10)

(28) ਦੋਹਿਰਾ ਸ਼ਸਤਰ ਮਾਲਾ, ਪਾਤਸ਼ਾਹੀ 10
(29) ਸ੍ਰੀ ਕਾਲ ਜੀ ਕੀ ਉਸਤਤਿ (ਸ੍ਰੀ ਅਕਾਲ ਉਸਤਤਿ, ਪਾਤਸ਼ਾਹੀ 10)

(30) ਡਾ : ਪਰਮਜੀਤ ਸਿੰਘ ਸਿੱਧੂ, "ਕਾਲ ਤੇ 'ਅਕਾਲ' ਦੀ ਸੀਮੀ ਔਟਿਸ," **(ਖਾਲਸਾ ਸਿਰਜਣਾ ਤੇ ਸਭਿਆਚਾਰ)** (ਸੰਪਾ. ਡਾ : ਹਰਚੰਦ ਸਿੰਘ ਬੇਦੀ), ਖਾਲਸਾ ਕਾਲਜ, 1999, ਪੰਨਾ 141-142.

(31) ਪ੍ਰਾਚੀਨ ਪੰਥ ਪ੍ਰਕਾਸ਼

(32) Puran Singh, **Spirit of the Sikh**, part II. vol.II, p.268.

(33) Dr Attar Singh, Guru Gobind Singh 's vision of Religious Evolution of Man, Pb. Uni.Journal of Med. Indian Literature. Vol. IV, March Sept. 1980, p. 92.

(34) ਲਾਲ ਸਿੰਘ (ਸੰਪਾ.) **ਚੋਣਵੀਂ ਬਾਣੀ ਦਸਮ ਗ੍ਰੰਥ**, ਪੰਨਾ 138.

(35) ਆਪ ਮੁਕਤੁ ਮੁਕਤੁ ਕਰੈ ਸੰਸਾਰ।

ਗਉੜੀ/ਮਹਲਾ 5, ਸੁਖਮਨੀ, ਆਦਿ ਗ੍ਰੰਥ/294.

(36) ਡਾ: ਇੰਦਰਜੀਤ ਸਿੰਘ ਵਾਸੂ, **ਸਿਖ ਧਰਮ ਦੀ ਵਿਲਖੱਣਤਾ**,

ਗੁਰੂ ਨਾਨਕ ਮਿਸ਼ਨ ਸੀਰੀਜ-ਪੰਨਾ, 5. 442, 443, 444.

(37 ੳ) A History of the Sikhs, pp 39-40.

(37 ਅ) **ਗੁਰੂ ਸੰਗਤ ਕੀਨੀ ਖਾਲਸਾ, ਮਨਮੁਖੀ ਦੁਹੇਲਾ ਵਾਰਾਂ ਭਾਈ ਗੁਰਦਾਸ**

(ਦੂਜਾ, ਵਾਰ-41)

(38) Baisakhi of Guru Gobind Singh. pp. 36-37.

(39) ਜੇ ਐਸ. ਗਰੇਵਾਲ, **ਅਕਾਲੀਆਂ ਦੇ 75 ਸਾਲ**, ਪੰਨਾ 15.

(40) ਡਾ: ਇੰਦਰਜੀਤ ਸਿੰਘ ਵਾਸੂ, **ਜਬ ਲਗ ਖਾਲਸਾ ਰਹੇ ਨਿਆਰਾ**, ਪੰਨਾ 117.

(41) ਜਬ ਇਹ ਗਹੈ ਬਿਪਰਨ ਕੀ ਰੀਤ ਮੈ ਨ ਕਰੋਂ ਇਨ ਕੀ ਪ੍ਰਤੀਤ

ਸਰਬ ਲੋਹ ਗ੍ਰੰਥ

(42) ਜੋ ਹਮ ਕੋ ਪਰਮੇਸਾਰ ਉਚਰਿ ਹੈਂ।
ਤੇ ਸਭ ਨਰਕ ਕੁੰਡ ਮਹਿ ਪਰਿ ਹੈਂ।

ਬਚਿਤਰ ਨਾਟਕ

(43) Dr. Attar Singh, Ilud, 1094.

(44) Ilud. p.86

(45) ਹਰਿ ਜੀ ਮਾਤਾ, ਹਰਿ ਜੀ ਪਿਤਾ, ਹਰਿ ਜੀਉ ਪ੍ਰਤਿਪਾਲਕ
ਹਰਿ ਜੀ ਮੇਰੀ ਸਾਰ ਕਰੇ, ਹਮ ਹਰਿ ਕੇ ਬਾਲਕ

(ਪਉੜੀ, ਮਾਰੂ ਡਖਣੇ ਵਾਰ ਮਹਲਾ 5/1101-2)

(46) ਇਹੁ ਜਗੁ ਵਾੜੀ ਮੇਰਾ ਪ੍ਰਭ ਮਾਲੀ। ਸਦਾ ਸਮਾਲੇ ਕੋ ਨਾਹੀ ਖਾਲੀ।

ਮਾਝ ਮਹਲਾ 3/118

(47) Nicholas Berdyaer. **Myshcism Sacred & Profasser**, p.167.

(48) ਸੁਰਜੀਤ ਸਿੰਘ, **ਸਿੱਖ ਰਹਿਤ ਤੇ ਸਿੱਖ ਆਚਰਣ**, ਪੰਨਾ 126.

(49) ਸੰਤਿ ਹੇਤਿ ਪ੍ਰਭਿ ਤ੍ਰਿਭਵਨ ਧਾਰੇ।

ਗਉੜੀ ਗੁਆਰੇਰੀ ਮਹਲਾ 1/224.

(50) ਸੰਤਾ ਮਾਨਉ ਦੂਤਾ ਡਾਨੋ ਇਹ ਕੁਟਵਾਰੀ ਮੇਰੀ।

ਰਾਮਕਲੀ, ਕਬੀਰ 969-70.

(51) ਹਰਿ ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮਰਾਜੇ।
ਹਰਣਾਖਸੁ ਦੁਸਟੁ ਹਰਿ ਮਾਰਿਆ, ਪ੍ਰਹਲਾਦ ਤਰਾਇਆ।
ਆਸਾ ਮਹਲਾ 4, ਛੰਤ ਘਰ 4 (ਆਸਾ ਦੀ ਵਾਰ)
(52) ਭਾਈ ਕਾਹਨ ਸਿੰਘ ਨਾਭਾ, **ਮਹਾਨ ਕੋਸ਼**, ਪੰਨਾ 497.
(53) ਬਚਿਤ੍ਰ ਨਾਟਕ, **ਚੋਣਵੀਂ ਬਾਣੀ ਦਸਮ ਗ੍ਰੰਥ** :
(ਸੰਪਾ ਲਾਲ ਸਿੰਘ ਐਮ. ਏ।,) ਪੰਨਾ 166.
(54) ਚੂ ਕਾਰ ਅਜ਼ਾ ਹਮ ਹੀਲਤੇ ਦਰਗੁਜਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।
(ਲਾਲ ਸਿੰਘ ਐਮ. ਏ., ਉਹੀ ਰਚਨਾ, ਪੰਨਾ 484)
(55) ਪ੍ਰੋ: ਹਰਿੰਦਰ ਸਿੰਘ ਮਹਿਬੂਬ, ਉਹੀ ਰਚਨਾ, ਪੰਨਾ 1054.
(56) ਉਹੀ ਰਚਨਾ 1088.
(57) ਪ੍ਰਿ: ਸੁਰਜੀਤ ਸਿੰਘ ਭਾਟੀਆ,"ਕਾਜ਼ੀ ਨੂਰ ਮੁਹੰਮਦ ਦੀਆਂ ਨਜ਼ਰਾਂ ਵਿਚ ਖਾਲਸਾ"
**ਸੁ ਅੰਮ੍ਰਿਤ ਗੁਰ ਤੇ ਪਾਇਆ**
(ਪ੍ਰਿੰਸੀਪਲ ਸੁਰਜੀਤ ਸਿੰਘ ਤੇ ਪ੍ਰੋ ਬਲਵਿੰਦਰ ਪਾਲ ਸਿੰਘ ਸੰਪਾ.), ਪੰਨਾ 160-166
(58) ਮੋ ਗ੍ਰਹਿ ਮੈ ਤਨ ਤੇ ਮਨ ਤੇ, ਸਿਰ ਲਉ ਧਨ ਹੈ, ਸਭ ਹੀ ਇਨ ਹੀ ਕੋ।
(ਗਿਆਨ ਪ੍ਰਬੋਧ, ਪਾਤਸ਼ਾਹੀ 10)
(59) ਡਾ : ਤਾਰਨ ਸਿੰਘ, ਸਿੱਖ, ਸਿੱਖੀ ਤੇ ਸਿਧਾਂਤ, ਪੰਨਾ 194.
(60) ਮਾਰੂ ਮਹਲਾ 1/1039.
(61) ਡਾ: ਕਿਰਪਾਲ ਸਿੰਘ,"ਮਹਾਰਾਜਾ ਰਣਜੀਤ ਸਿੰਘ ਜੀਵਨ ਤੇ ਪ੍ਰਾਪਤੀਆਂ,"
**ਮਹਾਰਾਜਾ ਰਣਜੀਤ ਸਿੰਘ ਅੰਕ**, ਪੰਜਾਬ ਸਟੇਟ ਯੂਨੀ. ਟੈਕਸਟ ਬੁੱਕ ਬੋਰਡ
ਪਤ੍ਰਿਕਾ, ਅਕਤੂਬਰ-ਦਸੰਬਰ 1980, ਪੰਨਾ 16-18.
(62) ਸਤਿਬੀਰ ਸਿੰਘ, ਐਮ. ਏ., **ਸਾਡਾ ਇਤਿਹਾਸ**,
-ਭਾਗ 2, ਪੰਨਾ 106 ਦੇ ਹਵਾਲੇ ਅਨੁਸਾਰ।
(63) ਪ੍ਰੋ. ਹਰਿੰਦਰ ਸਿੰਘ ਮਹਿਬੂਬ, ਉਹੀ ਰਚਨਾ, ਪੰਨਾ 1071.
(64) ਡਾ : ਮਹਿੰਦਰ ਸਿੰਘ ਰੰਧਾਵਾ (ਸੰਪਾ.) **ਪੂਰਨ ਸਿੰਘ ਜੀਵਨੀ ਤੇ ਕਵਿਤਾ**,
ਸਾਹਿਤ ਅਕਾਦਮੀ ਦਿੱਲੀ, 1986 ਪੰਨਾ 307-309.
(65) ਪ੍ਰੋ. ਪਿਆਰਾ ਸਿੰਘ ਪਦਮ ਉਹੀ ਰਚਨਾ ਪੰਨਾ 344.
(66) ਉਹੀ
(67) ਭਾਈ ਕਾਹਨ ਸਿੰਘ ਨਾਭਾ, **ਮਹਾਨ ਕੋਸ਼**, ਪੰਨਾ 704.
(68) ਡਾ. ਇੰਦਰਜੀਤ ਸਿੰਘ ਵਾਸੂ, **ਜਬ ਲਗ ਖਾਲਸਾ ਰਹੇ ਨਿਆਰਾ**, ਪੰਨਾ 191.
(69) ਸਰਬ ਲੋਹ ਗ੍ਰੰਥ
(70) ਪ੍ਰੋ: ਪਿਆਰਾ ਸਿੰਘ ਪਦਮ, ਉਹੀ ਰਚਨਾ ਪੰਨਾ 214.

## ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਪ੍ਰਬੰਧ ਅਧੀਨ ਚਲ ਰਹੇ ਟਰੱਸਟਾਂ ਦਾ ਕਾਰਜ ਖੇਤਰ

### 1. *ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ*

ਹਰ ਸਾਲ ਸਿੱਖ ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ, ਸਿੱਖ ਨੈਤਿਕਤਾ, ਸਿੱਖ ਇਤਿਹਾਸ ਤੇ ਸਭਿਆਚਾਰ ਬਾਰੇ ਪਿਛਲੇ ਸਾਲ ਵਿਚ ਛੱਪੀ ਸਭ ਤੋਂ ਵਧੀਆਂ ਪੁਸਤਕ ਨੂੰ 6100/- ਦਾ ਇਨਾਮ ਦਿੱਤਾ ਜਾਂਦਾ ਹੈ।

### 2. *ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ*

ਵਾਰਸ਼ਕ ਖੋਜ-ਪੱਤਰ ਪ੍ਰਤਿਯੋਗਤਾ ਵਿਚ ਪਹਿਲੇ, ਦੂਜੇ ਤੇ ਤੀਜੇ ਸਥਾਨ ਉਪਰ ਆਉਣ ਵਾਲੇ ਖੋਜ-ਪੱਤਰਾਂ ਨੂੰ ਕ੍ਰਮਵਾਰ 2100/-,1500/- ਤੇ 1000/- ਰੁਪਏ ਦਾ ਇਨਾਮ ਤੇ ਹੋਰ ਕਈ ਉਤਸ਼ਾਹ ਦਵਾਊ ਇਨਾਮ ਦਿੱਤੇ ਜਾਂਦੇ ਹਨ।

### 3. *ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ*

ਹਰ ਸਾਲ ਕਾਲਜ ਦੇ ਵਿਦਿਆਰਥੀਆਂ ਲਈ ਭਾਰਤ ਪੱਧਰ ਤੇ ਗੁਰਮਤਿ ਦਾ ਇਮਤਿਹਾਨ ਲੈ ਕੇ ਹਰ ਜ਼ੋਨ ਵਿਚੋਂ ਪ੍ਰਥਮ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ। ਇਹ ਇਮਤਿਹਾਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਆਯੋਜਿਤ ਕੀਤੇ ਜਾਂਦੇ ਹਨ।

### 4. *ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ ਅਤੇ ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ*

ਇਨ੍ਹਾਂ ਵਲੋਂ ਵਿਭਿੰਨ ਸਥਾਨਾਂ ਉਪਰ ਕ੍ਰਮਵਾਰ ਵਕਤਾ ਤੇ ਲੇਖਕ ਕਾਰਜਸ਼ਾਲਾ ਲਗਾ ਕੇ ਨੌਜੁਆਨਾਂ ਨੂੰ ਸਿਖਲਾਈ ਦਿੱਤੀ ਜਾਂਦੀ ਹੈ। ਇਨ੍ਹਾਂ ਦਾ ਆਯੋਜਨ ਵੀ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਲੋਂ ਕੀਤਾ ਜਾਂਦਾ ਹੈ।

### 5. *ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ*

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਰਾਹੀਂ ਵਿਭਿੰਨ ਕਾਲਜਾਂ ਤੇ ਸਕੂਲਾਂ ਵਿਚ ਵਿਦਵਾਨਾਂ ਵਲੋਂ ਗੁਰਮਤਿ ਅਥਵਾ ਗੁਰ-ਇਤਿਹਾਸ ਦੇ ਵਿਸ਼ਿਆਂ ਉਤੇ ਭਾਸ਼ਨ ਕਰਵਾਏ ਜਾਂਦੇ ਹਨ।

### 6. *ਸ. ਨਰੈਣ ਸਿੰਘ ਯਾਦਗਾਰੀ ਟਰੱਸਟ*

ਸਕੂਲ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਅਤੇ ਗੁਰਮਤਿ ਕਾਲਜ ਦੇ ਵਿਦਿਆਰਥੀਆਂ ਨੂੰ ਇਨਾਮ ਦਿੱਤੇ ਜਾਂਦੇ ਹਨ।

## ਗੁਰੂ ਨਾਨਕ ਦੇਵ ਮਿਸ਼ਨ ਵਲੋਂ ਛਾਪੇ ਗਏ ਕੁੱਝ ਟ੍ਰੈਕਟ

| *ਲੜੀ ਨੰ:* | *ਟ੍ਰੈਕਟ ਦਾ ਨਾਮ* | *ਕੀਮਤ* |
|---|---|---|
| 441 | Five Gifts of the Gurus. | 4.00 |
| 451 | ਗੁਰਮਤਿ ਰਹੱਸਵਾਦ ਦਾ ਨਿਵੇਕਲਾ ਅਸਤਿਤਵ | 4.00 |
| 452 | ਵਿਦਿਆ ਦਾ ਖਾਲਸਾਈ ਸਿਧਾਂਤ | 4.00 |
| 458 | ਗੁਰਬਾਣੀ ਦਾ ਵਿਰਸਾ-ਜ਼ਮੀਰ ਦੀ ਆਜ਼ਾਦੀ | 5.00 |
| 460 | Human Hair And Modern Science | 6.00 |
| 461 | ਗੁਰਮਤਿ ਵਿਚ ਅਧਿਆਤਮਕ ਅਤੇ ਦੁਨਿਆਵੀ ਖੇਤਰ ਵਿਚ ਕਾਰਜ ਦੀ ਸੁਤੰਤਰਤਾ | 6.00 |
| 462 | ਗੁਰਮਤਿ ਵਿੱਚ ਤਖਤਾਂ ਦੀ ਮਹਾਨਤਾ | 6.00 |
| 465 | ਗੁਰਬਾਣੀ ਪਾਠ ਕਿਵੇਂ ਕਰੀਏ? | 4.00 |
| 466 | Why Am I a Sikh | 2.00 |
| 467 | ਬਾਣੀ ਨਾਮਦੇਵ ਜੀ | 8.00 |
| 468 | ਸੁਖਮਨੀ ਸਾਹਿਬ ਦਾ ਆਦਰਸ਼-ਮਨੁੱਖ-ਬ੍ਰਹਮ ਗਿਆਨੀ | 5.00 |
| 469 | ਪੰਜਾਬੀ ਸਭਿਆਚਾਰ ਦਾ ਵਿਸ਼ਵ ਦ੍ਰਿਸ਼ਟੀਕੋਣ | 8.00 |
| 470 | ਭਗਤ ਕਬੀਰ | 9.00 |
| 478 | ਸਿੱਖ ਸੱਭਿਆਚਾਰ-'ਸ' ਸੱਭਿਆਚਾਰ | 6.00 |
| 479 | 1699 ਦੀ ਵਿਸਾਖੀ | 10.00 |
| 480 | The Vision of Gursikh (The Disciple of the Guru) In Gurbani | 8.00 |
| 481 | ਭਾਈ ਮੱਖਣ ਸ਼ਾਹ ਲੁਬਾਣਾ | 6.00 |
| 483 | ਸ਼ਹੀਦੀ ਦਾ ਸੰਕਲਪ ਤੇ ਸਿੱਖ ਜੀਵਨ ਜਾਚ | 4.00 |
| 484 | Permanent Peace | |
| 485 } 486 } | ਸਿੱਖੀ ਸਿੱਖਿਆ ਗੁਰਵਿਚਾਰ | 10.00 |
| 487 | ਜਥੇਦਾਰ ਅੱਤਰ ਸਿੰਘ | 6.00 |
| 488 | ਦਸਮ ਗ੍ਰੰਥ-ਸੰਖੇਪ ਨਿਰੀਖਣ | 6.00 |
| 489 | ਸਿੱਖ ਨਾਮ ਕੋਸ਼ | 6.00 |
| 497 | ਗੁਰਮਤਿ ਸੰਪੂਰਨ ਜੀਵਨ ਦਾ ਮਾਰਗ (ਸ. ਸੁਖਦੇਵ ਸਿੰਘ ਸ਼ਾਂਤ) | 6.00 |
| 498 | ਨਾਮ ਅੰਮ੍ਰਿਤ-ਖੰਡੇ ਦਾ ਅੰਮ੍ਰਿਤ | 6.00 |
| 499 | ਗੁਰਮਤਿ-ਸੰਪੂਰਨ ਜੀਵਨ ਦਾ ਮਾਰਗ (ਡਾ. ਇੰਦਰ ਜੀਤ ਸਿੰਘ ਵਾਸੂ) | 8.00 |